

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥
ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥



# ਖ਼ਾਲਸਾ ਸਮਾਚਾਰ
# Khalsa Samachar

ਸੰਸਥਾਪਕ
ਭਾਈ ਸਾਹਿਬ ਭਾਈ ਵੀਰ ਸਿੰਘ
Founded by
BHAI VIR SINGH IN 1899 A.D.

ਸਪਤਾਹਿਕ/ਨਵੀਂ ਦਿੱਲੀ
ਸਥਾਪਤ 1899 ਈ.
www.bvsss.org
ਫ਼ੀ ਪਰਚਾ 5/-

ਅੰਕ ੩੬, ਜਿਲਦ ੨੨, ੧੨-੧੮ ਜੁਲਾਈ ੨੦੧੨, ੨੯ ਹਾੜ - ੩ ਸਾਵਣ ੨੦੬੯, ਨਾਨਕਸ਼ਾਹੀ ਸੰਮਤ ੫੪੪, ਸਾਲਾਨਾ ਚੰਦਾ ਦੇਸ਼ ੨੫੦/- ਵਿਦੇਸ਼ ੨੫੦੦/-
Issue 36, Volume 22, 12-18 July 2012, Yearly Subscription India 250/-, Abroad 2500/-


# ਸਿੱਖੀ ਵਿਚ ਸੁਧਾਰ ਤੇ ਪ੍ਰਚਾਰ

❖ ਭਾਈ ਸਾਹਿਬ ਭਾਈ ਵੀਰ ਸਿੰਘ

ਸਮੇਂ ਦੇ ਫੇਰ ਨਾਲ ਸਿੱਖਾਂ ਜੈਸੇ ਜੀਉਂਦੇ ਜਾਗਦੇ ਧਰਮ ਵਿਚ ਜੋ ਆਪਣੇ ਆਦਰਸ਼ ਤੋਂ ਹੇਠਾਂ ਆ ਜਾਣ ਦੇ ਸਾਮਾਨ ਦਿੱਸਣ ਲੱਗ ਪਏ ਹਨ। ਇਕ ਅਚਰਜ ਪੈਦਾ ਕਰਨੇ ਵਾਲੀ ਗੱਲ ਹੈ। ਜਿਸ ਜੀਉਂਦੀ ਤਾਕਤ ਨੇ ਮੁਰਦਾ ਲੋਕਾਂ ਵਿਚ ਆਤਮ ਜੀਵਨ ਪੈਦਾ ਕੀਤਾ ਸੀ, ਉਸ ਤਾਕਤ ਨੇ ਕੋਈ ਘਾਟਾ ਨਹੀਂ ਲਿਆ, ਫੇਰ ਹਾਲਤ ਐਸ ਤਰਾਂ ਦੀ ਹੋ ਗਈ। ਜਿਨ੍ਹਾਂ ਲੋਕਾਂ ਦਾ ਹਰ ਬੰਦਾ ਫਕੀਰ ਅਰ ਰਿਸ਼ੀ ਮੰਨਿਆ ਜਾਂਦਾ ਸੀ ਉਨ੍ਹਾਂ ਵਿਚ ਐਸੀ ਗਤੀ ਇਕ ਅਚੰਭਾ ਹੈ, ਪਰ ਸਮੇਂ ਦੇ ਫੇਰ ਐਸੇ ਹੀ ਹਨ। ਜਦ ਕੋਈ ਸਜਣ ਅੱਗ ਤੋਂ ਦੂਰ ਜਾ ਬੈਠੇ ਤਾਂ ਅੱਗ ਦੇ ਸੇਕ ਤੋਂ ਉਹ ਲਾਹਾ ਨਹੀਂ ਲੈ ਸਕੇਗਾ ਤੇ ਸਰਦੀ ਦੇ ਅਸਰ ਹੇਠ ਆਪ ਹੀ ਨੱਪਿਆ ਜਾਏਗਾ। ਇਸੇ ਤਰ੍ਹਾਂ ਕੁਸੰਗ ਤੇ ਅਵਿਦਯਾ ਕਰਕੇ ਸਿੱਖਾਂ ਵਿਚੋਂ ਬਹੁਤਿਆਂ ਨੇ ਅਪਨੇ ਆਤਮ ਕੇਂਦਰ ਤੋਂ ਵਿੱਥ ਪਾਈ, ਵਿੱਥ ਪਾਣ ਦੇ ਫਲ ਵਿਚ ਆਤਮ ਜੀਵਨ ਦੀ ਰੌ ਸਰਦ ਹੋ ਗਈ।

ਜਦ ਸਿੰਘ ਸਭਾ ਦੇ ਨਾਮ ਹੇਠ ਫੇਰ ਸੁਧਾਰ ਸ਼ੁਰੂ ਹੋਇਆ ਤਾਂ ਕੁਛ ਪਾਸਾ ਫਿਰਿਆ ਅਰ ਅਪਨੇ ਪੁਰਾਣੇ ਉੱਚੇ ਤੇ ਪਵਿਤ੍ਰ ਖਿਆਲਾਂ ਵਲ ਧਿਆਨ ਪਿਆ, ਇਸ ਸੇਵਕ ਜਥੇ ਨੇ ਬਹੁਤ ਸਾਰਾ ਪਾਸਾ ਪਰਤ ਵਿਖਾਇਆ।

ਸਭ ਤੋਂ ਵੱਡਾ ਅਰ ਅਮੋਲਕ ਲਾਭ ਇਸਦਾ ਇਹ ਹੋਇਆ ਕਿ ਸਿੱਖਾਂ ਦੀ ਆਰਯਾ ਸਮਾਜ ਤੋਂ ਰਖਿਆ ਹੋਈ, ਜਿਸ ਭਿਆਨਕ ਮੂੰਹ ਅੱਡੀ ਫੁਰਤੀ ਨਾਲ ਏਸ ਨਵੇਂ ਮਤ ਨੇ ਆਸ ਪਾਸ ਆਪਨਾ ਅਸਰ ਪਾਣਾ ਸ਼ੁਰੂ ਕੀਤਾ ਸੀ, ਉਹ ਕੁਛ ਗੁਝਾ ਛਿਪਾ ਨਹੀਂ ਹੈ ਅਤੇ ਜਿਥੇ ਕਿਤੇ ਜ਼ਰਾ ਬੀ ਸਿੰਘ ਸਭਾ ਦੀ ਢਿੱਲ ਪਈ ਹੈ, ਓਥੇ ਪਾਣੀ ਤੇ ਸਿਰਵਰੇ ਵਾਂਙ ਏਹ ਲੋਕ ਕਿਸ ਫੁਰਤੀ ਨਾਲ ਸਿੱਖਾਂ ਨੂੰ ਸਮਾਉਂਦੇ ਹੋਏ ਪਸਰ ਗਏ ਹਨ। ਇਨ੍ਹਾਂ ਦੇ ਕੰਮ ਦੇ ਤ੍ਰੀਕੇ ਅਰ ਨਵੀਂ ਵਿਦਯਾ ਵਾਲੇ ਸਾਰੇ ਪ੍ਰਚਾਰਕ ਹੋਣ ਕਰਕੇ ਸਿਖਾਂ ਦੇ ਪੁਰਾਤਨ ਪ੍ਰਚਾਰਕ, ਸਾਧੂ, ਸੰਤ, ਬਾਵੇ, ਪੁਜਾਰੀ, ਆਦਿ ਕੋਈ ਜ਼ੋਰਦਾਰ ਮੁਕਾਬਲਾ ਨਹੀਂ ਕਰ ਸਕਦੇ ਸਨ, ਕਿਉਂਕਿ ਉਨ੍ਹਾਂ ਦੇ ਪ੍ਰਚਾਰ ਦਾ ਤ੍ਰੀਕਾ ਹੋਰ ਸੀ, ਅਰ ਉਸ ਤਰੀਕੇ ਵਿਚ ਬੀ ਦਿਨੋਂ ਦਿਨ ਨਿਘ ਘੱਟਦੀ ਜਾਂਦੀ ਸੀ ਤੇ ਪਰਤੱਖ ਨੂੰ ਕੀਹ ਪ੍ਰਮਾਣ ਹੈ, ਇਸ ਕੜਕਦੀ ਆ ਚੜ੍ਹੀ ਕਾਂਗ ਦੇ ਮੁਕਾਬਲੇ ਤੇ ਸਿੰਘ ਸਭਾ ਦੀ ਨਿਸਬਤ ਹੋਰ ਸਿਖ ਪ੍ਰਚਾਰਕਾਂ ਨੇ ਕਰੀਬਨ ਕੋਈ ਕੰਮ ਨਹੀਂ ਕੀਤਾ। ਉਨ੍ਹਾਂ ਪਾਸ ਪਦਾਰਥ ਵਿਦਯਾ, ਅਸਰ, ਸਭ ਕੁਝ ਸੀ, ਪਰ ਓਹ ਸਮੇਂ ਦੀ ਵਿਦਯਾ ਤੋਂ ਅਨਜਾਨ ਅਰ ਹੋਰ ਕਈ ਇਕ ਕਾਰਨਾਂ ਕਰਕੇ ਨਵੇਂ ਵੈਰੀ ਦੇ ਦਾਵਾਂ ਘਾਵਾਂ ਦੇ ਜਾਣੂ ਨਹੀਂ ਸਨ। ਸਤਗੁਰ ਨੇ ਅਪਨੇ ਦਰੋਂ ਗ੍ਰਹਸਥੀਆਂ ਤੇ ਕਿਰਤੀਆਂ ਵਿਚ ਪ੍ਰੇਰਨਾ ਪਾਈ ਕਿ ਤੁਸੀਂ ਅਪਨੇ ਵਿਹਲੇ ਵਕਤ ਤੇ ਦਸਵੰਧ ਨੂੰ ਸੰਭਾਲੋ ਅਰ ਸਤਗੁਰ ਦੀ ਸੇਵਾ ਵਿਚ ਲਾਵੋ, ਨਵੇਂ ਆ ਵੱਜੇ ਵੈਰੀ ਤੋਂ ਪੰਥ ਰਖਿਆ ਕਰੋ, ਅਰ ਨਾਲ ਨਾਲ ਕੁਰੀਤੀਆਂ ਦਾ ਪ੍ਰਹਾਰ ਕਰੋ, ਅਰ ਨਿੱਗਰ ਉਸਾਰੀ ਪੰਥ ਵਾਧੇ ਲਈ ਕਰੋ।

ਸੋ ਆਰਯਾ ਸਮਾਜ ਦੇ ਮੁਕਾਬਲੇ ਵਿਚ ਇਸ ਸੇਵਕ ਜਥੇ ਨੇ ਸਿਖਾਂ ਵਿਚ ਅਪਨੇ ਪੁਰਾਣੇ ਉੱਚੇ ਆਦਰਸ਼ ਵਲ ਧਯਾਨ ਦਵਾਕੇ ਪੂਰੀ ਤਾਕਤ ਭਰ ਦਿੱਤੀ, ਅਰ ਅਪਨੇ ਬਚਾਉ ਲਈ ਸਿੱਖਾਂ ਨੂੰ ਜਗਾ ਦਿੱਤਾ, ਜਿਸਦਾ ਫਲ ਪਰਤੱਖ ਹੈ। ਅਪਨੇ ਗਏ ਬੱਚੇ, ਖੁੱਸ ਗਈਆਂ ਧਰਮਸਾਲਾਂ ਤਕ ਵਾਪਸ ਲਈਆਂ, ਕੌਮੀ ਆਨ ਲਈ ਸ੍ਵੈ ਰਖਯਾ ਦੇ ਅਸੂਲ ਤੋਂ ਹਰ ਗਲ ਦਾ ਜਵਾਬ ਦੇਕੇ ਅਪਨੇ ਵੀਰਾਂ ਨੂੰ ਬਚਾਯਾ।

ਕੁਰੀਤੀਆਂ ਦੂਰ ਕਰਨ ਦੇ ਸਿਲਸਿਲੇ ਵਿਚ ਪੰਥ ਵਿਚੋਂ ਬੁਤਪ੍ਰਸਤੀ ਬਹੁਤ ਸਾਰੀ ਘਟਾਈ, ਇਸ਼ਟ ਪ੍ਰਾਪਤੀ ਦੇ ਅਸੂਲ ਦਾ ਪਰਚਾਰ ਕਰਕੇ ਲੋਕਾਂ ਨੂੰ ਸਤਿਗੁਰ ਦਾ ਪ੍ਰੇਮੀ ਤੇ ਅਪਨੇ ਆਦਰਸ਼ ਦਾ ਅਨਿੰਨ ਸਿਖ ਬਨਾਯਾ, ਗੰਦੇ ਗੀਤ ਦੂਰ ਹੋਏ, ਤਰਨ ਤਾਰਨ ਜੈਸੀ ਮੱਸਯਾ ਦੇ ਮੇਲੇ ਜੋ ਵਿਭਚਾਰ ਦੇ ਪਰਚਾਰਕ ਹੋ ਰਹੇ ਸੇ ਨਿਰੋਲ ਗੁਰਮਤ ਦੇ ਮੇਲੇ ਬਣਾ ਦਿੱਤੇ, ਘਰ ਘਰ, ਮਾਈਆਂ ਬੱਚੀਆਂ ਵਿਚ ਸ੍ਰੀ ਗੁਰੂ ਬਾਣੀ ਦਾ ਪ੍ਰਚਾਰ ਕਰ ਦਿੱਤਾ, ਗੁਰਪੁਰਬ, ਗੁਰਮਰਯਾਦਾ ਦਾ ਆਮ ਪਰਚਾਰ ਤੇ ਪਿਆਰ ਪੈਦਾ ਕਰ ਦਿਤਾ।

ਨਿੱਗਰ ਉਸਾਰੀ ਦੇ ਸਿਲਸਿਲੇ ਵਿਚ ਅਨੇਕ ਗੁਰਦੁਆਰਿਆਂ ਦੀ ਸੇਵਾ ਕਰਾਈ, ਧਰਮਸਾਲਾਂ ਤੇ ਮੰਦਰ ਬਨਵਾਏ। ਕਾਲਜ , ਸਕੂਲ, ਕੰਨਿਆਂ

## ਇਸ ਅੰਕ ਵਿਚ

ਪਾਠਸ਼ਾਲਾਂ, ਲਾਇਬਰੇਰੀਆਂ, ਯਤੀਮਖਾਨੇ, ਉਪਦੇਸ਼ਕ ਵਿਦਜਾਲਯ ਭਾਵੇਂ ਬਹੁਤੇ ਨਹੀਂ, ਪਰ ਵਿਤ ਅਨੁਸਾਰ ਰਚ ਧਰੇ। ਦੇਸ ਦੇਸ ਕੀਰਤਨ, ਉਪਦੇਸ਼, ਕਥਾ ਲਈ ਰਾਗੀ ਉਪਦੇਸ਼ਕ ਗਿਆਨੀਆਂ ਦਾ ਫੇਰਾ ਪੈ ਗਿਆ, ਅਨੇਕਾਂ ਅਖਬਾਰ ਟ੍ਰੈਕਟ ਪੁਸਤਕ ਰਚਕੇ ਪੰਜਾਬੀ ਦੀ ਤ੍ਰਕੀ ਕੀਤੀ ਅਰ ਏਸ ਵਸੀਲੇ ਤੋਂ ਪੰਥ ਉੱਨਤੀ ਵਿਚ ਬੀ ਕੰਮ ਕੀਤਾ, ਇਸ ਤਰ੍ਹਾਂ ਸੁਧਾਰ ਵਿਚ ਚੰਗਾ ਹੰਬਲਾ ਵੱਜ ਗਿਆ।

ਪਰ ਹੁਣ ਸਿੰਘ ਸਭਾਵਾਂ ਕੁਝ ਢਿੱਲ ਵਿਚ ਆ ਰਹੀਆਂ ਹਨ। ਸਾਡਾ ਮਤਲਬ ਸਿੰਘ ਸਭਾ ਇਕ ਨਵਾਂ ਫਿਰਕਾ ਰਚਨੇ ਤੋਂ ਨਹੀਂ ਹੈ ਅਰ ਨਾਂ ਸਿੰਘ ਸਭਾ ਕੋਈ ਮਤ ਹੈ, ਜੈਸਾ ਕਿ ਕਈ ਅਨਮਤੀ ਘ੍ਰਿਣਾਂ ਨਾਲ ਆਖਦੇ ਹਨ। ਸਿੰਘਾਂ ਦੇ ਇਕੱਠੇ ਹੋਕੇ ਅਪਨੇ ਮਤ ਦੀ ਬ੍ਰਿਧੀ ਕਰਨ ਦੇ ਇਕੱਠ ਦਾ ਇਹ ਨਾਮ ਹੈ ਅਰ ਇਹੀ ਇਸ ਨਾਮ ਦਾ ਅਰਥ ਹੈ।

ਸਾਡਾ ਅੱਜ ਇਹ ਮਤਲਬ ਹੈ ਕਿ ਸਿੰਘਾਂ ਵਿਚ ਜੋ ਸੁਧਾਰ ਦੀ ਰੌ ਪੈਦਾ ਹੋਈ ਉਸਨੇ ਕਾਫੀ ਕੰਮ ਸ੍ਰਿਸ਼ਟੀ ਦੇ ਭਲੇ ਦਾ ਕੀਤਾ ਹੈ, ਪਰ ਹੁਣ ਢਿੱਲੇ ਨਹੀਂ ਪੈਣਾ ਚਾਹੀਦਾ, ਅਸਲ ਵਿਚ ਹੁਣ ਹੀ ਤਾਂ ਸੇਵਾ ਦਾ ਵਕਤ ਆਯਾ ਹੈ, ਸਿੱਖਾਂ ਦਾ ਅਸੂਲ ਪ੍ਰੇਮ ਅਰ ਸ੍ਰਿਸ਼ਟੀ ਸੇਵਾ ਹੈ। ਅਸਾਂ ਸਭ ਤੋਂ ਪਹਿਲੇ ਅਪਨੇ ਆਪ ਨੂੰ ਪ੍ਰੇਮ ਦੇ ਸਿਖਰ ਤੇ ਲਿਆਉਣਾ ਹੈ, ਫੇਰ ਸੰਸਾਰ ਨੂੰ ਗੁਰੂ ਨਾਨਕ ਦਾ ਸੁਖ ਸੁਨੇਹੜਾ ਦੇਣਾ ਹੈ ਤਾਂ ਜੋ ਦੁਖੀਆਂ ਨੂੰ ਉਸਤੋਂ ਠੰਢ ਪਵੇ ਅਰ ਸੁਖੀਆਂ ਨੂੰ ਸੁਖ ਦੇ ਕਾਇਮ ਰਹਣ ਦਾ ਆਸਰਾ ਮਿਲ ਜਾਵੇ। ਸਿੱਖਾਂ ਦੀ ਉੱਨਤੀ ਦਾ ਆਦਰਸ਼ ਬੇਹੂਦਾ ਜੋਸ਼ ਅਰ ਨਫਰਤ ਨਹੀਂ ਹੈ ਕਿ ਸ੍ਰਿਸ਼ਟੀ ਵਿਚ ਚਰਚਾ ਵਾਦ, ਈਰਖਾ ਫੈਲ ਕੇ ਪਰਸਪਰ ਕਲੇਸ਼ ਪਸਰੇ, ਸਿੱਖਾਂ ਦਾ ਧਰਮ ਹੈ ਪ੍ਰੇਮ ਦੇ ਨੁਕਤੇ ਤੋਂ ਕੰਮ ਕਰਨਾ ਅਰ ਪਰੇਮ ਦਾ ਪਸਾਰਨਾ, ਜਿਸਤੋਂ ਲੋਕ ਆਪੋ ਵਿਚ ਸੁਖੀ ਵਰਤਣ ਅਰ ਪ੍ਰਲੋਕ ਵਿਚ ਜਾਕੇ ਸ਼ਰਮਿੰਦੇ ਨਾ ਹੋਣ।

"ਲੋਕ ਸੁਖੀ ਪ੍ਰਲੋਕ ਸੁਹੇਲੇ"

ਇਹ ਸਿੱਖੀ ਦੇ ਪਰਚਾਰ ਦਾ ਫਲ ਸਤਗੁਰ ਨੇ ਦਸਿਆ ਹੈ।

ਸੋ ਹੁਣ ਜਦ ਕਿ ਅਸੀਂ ਖੁਣਾਂ ਟਪ ਗਏ ਹਾਂ, ਅਸਾਂ ਵਿਚ ਕੁਛ ਬਾਣੀ ਦਾ ਪਰੇਮ, ਸਦਾਚਾਰ, ਨੇਕੀ ਕਰਨੀ ਆ ਗਈ ਹੈ, ਕੁਛ ਵਿਦਜਾ ਦੀ ਰੌ ਟੁਰ ਪਈ ਹੈ, ਹੁਣ ਵਕਤ ਆਯਾ ਹੈ ਕਿ ਅਸੀਂ ਅਸਲ ਪਰਚਾਰ ਵਲ ਆਈਏ, ਅਰਥਾਤ ਸਾਡਾ ਖਿਆਲ ਉਸ ਸੁਧਾਰ ਵੱਲ ਪਵੇ ਜੋ ਗੁਰ ਨਾਨਕ ਦੇਵ ਜੀ ਨੇ ਸਾਡਾ ਕੀਤਾ ਸੀ। ਹੁਣ ਤਕ ਦਾ ਸੁਧਾਰ ਸਾਡਾ ਆਪਣਾ ਸੁਧਾਰ ਸੀ ਜੋ ਅਜੇ ਪੂਰਾ ਨਹੀਂ ਹੋਇਆ ਏਸਦੀ ਬੀ ਅਤ ਲੋੜ ਬਾਕੀ ਹੈ, ਪਰ ਹੁਣ ਐਸਾ ਵਕਤ ਆਇਆ ਹੈ ਕਿ ਅਸੀਂ ਸ੍ਰਿਸ਼ਟੀ ਵਿਚ ਗੁਰ ਨਾਨਕ ਦੇਵ ਜੀ ਦਾ ਸ਼ਬਦ ਸੋਹਿਲਾ ਦੱਸੀਏ, ਤਾਂ ਜੋ ਸ੍ਰਿਸ਼ਟੀ ਨੂੰ ਆਤਮ ਲਾਭ ਹੋਵੇ, ਪਰ ਹੁਣ ਐਉਂ ਜਾਪਦਾ ਹੈ ਕਿ ਜਿਕੂੰ ਅਸੀਂ ਰੱਜ ਪੈਣ ਲੱਗੇ ਹਾਂ।

ਸਿੰਘਾਂ ਵਿਚ ਜੋ ਸ੍ਵੈ ਰੱਖਯਾ ਦਾ ਮਾਦਾ ਪੈਦਾ ਹੋ ਆਇਆ ਹੈ, ਇਸਨੂੰ ਏਸੇ ਹੱਦ ਵਿਚ ਰਖਕੇ ਲਿੰਗਰ ਉਸਾਰੀ ਦਾ ਕੰਮ ਜੋ ਅਸੀਂ ਕਰ ਰਹੇ ਹਾਂ ਇਸਨੂੰ ਵਧਾਈਏ, ਅਰ ਅਪਨੇ ਵਿਚ ਪਵਿਤ੍ਰਤਾ, ਸੇਵਾ, ਪਰੇਮ ਤੇ ਵਾਹਗੁਰੂ ਸਿਮਰਨ ਦੀ ਰੌ ਨੂੰ ਤਰੱਕੀ ਦੇਈਏ ਤਾਂ ਜੋ ਅਸਲ ਅਸੂਲ ਸਿਖੀ ਪਰ ਖੜੋਕੇ, ਸਾਡਾ ਜੀਵਨ ਪੂਰਨ ਸਿਖੀ ਦਾ ਜੀਵਨ ਬਨੇ, ਫੇਰ ਜਿੱਥੇ ਇਕ ਸਿਖ ਬੀ ਹੋਏਗਾ ਉਸਦਾ ਅਸਰ ਤੇ ਵਰਤਾਉ ਪਿਆ ਪਰਚਾਰ ਕਰੇਗਾ। ਨੇਕ, ਪਰੇਮੀ ਤੇ ਵਾਹਗੁਰੂ ਪਿਆਰੀਆਂ ਆਤਮਾਵਾਂ ਨੇ ਹੀ ਸਦਾ ਸਚੇ ਅਸੂਲਾਂ ਦਾ ਪਰਚਾਰ ਪੂਰੀ ਤਰ੍ਹਾਂ ਕਰਕੇ ਸ੍ਰਿਸ਼ਟੀ ਨੂੰ ਸੁਖ ਦਿੱਤਾ ਹੈ, ਇਸੇ ਗੱਲ ਦੀ ਸਾਡੇ ਵਿਚ ਲੋੜ ਹੈ। ਸਿੰਘ ਅਕਸਰ ਅੱਠਵੇਂ ਦਿਨ ਰਲ ਬੈਠਦੇ ਹਨ, ਪਰ ਸਿੱਖੀ ਦਾ ਅਸੂਲ ਰੋਜ ਸਵੇਰੇ ਆਸਾ ਦੀ ਵਾਰ ਦਾ ਦੀਵਾਨ ਲਾਕੇ ਵਾਹਗੁਰੂ ਸਿਮਰਨ ਵਿਚ ਹਰ ਦਿਨ, ਦਿਨ ਚੜ੍ਹੇ ਹੀ, ਦਿਨ ਦਾ ਮੁਢ ਪਰਮੇਸੁਰ ਦੇ ਭੈ ਨਾਲ ਕਰਨੇ ਦਾ ਹੈ। ਹੁਣ ਵਕਤ ਇਹ ਆਯਾ ਸੀ ਕਿ ਹਰ ਟਿਕਾਣੇ ਕਾਫੀ ਤੈਦਾਦ ਐਸੇ ਪਰੇਮੀਆਂ ਦੀ ਪੈਦਾ ਹੋ ਜਾਵੇ ਕਿ ਅੰਮ੍ਰਤ ਵੇਲੇ ਦਾ ਦੀਵਾਨ ਲੱਗ ਸਕੇ, ਇਸ ਦੀਵਾਨ ਵਿਚ ਆਸਾ ਦੀ ਵਾਰ ਲੱਗੇ, ਆਸਾ ਦੀ ਵਾਰ ਦਾ ਦੀਵਾਨ ਆਦ ਸਤਗੁਰਾਂ ਜੀ ਦੇ ਵਕਤ ਦਾ ਅਮੋਲਕ ਵਿਰਸਾ ਹੈ, ਜਿਸਨੂੰ ਹਰ ਪਿੰਡ ਹਰ ਥਾਂ ਸਿਖਾਂ ਨੂੰ ਵਾਪਸ ਲਿਆਣਾ ਚਾਹੀਦਾ ਹੈ। ਆਸਾ ਦੀ ਵਾਰ ਵਿਚ ਵਾਹਗੁਰੂ ਦੇ ਪਰੇਮ, ਸ੍ਰਿਸ਼ਟੀ ਉਪਕਾਰ, ਭਰਮਾਂ ਪਖੰਡਾਂ ਦੀ ਨਸ਼ੇਧੀ ਅਰ ਸਚੇ ਜੀਵਨ ਦੇ ਓਹ ਉਪਦੇਸ਼ ਹਨ ਕਿ ਜਿਨ੍ਹਾਂ ਦੀ ਮਹਿਮਾ ਕਹੀ ਨਹੀਂ ਜਾ ਸਕਦੀ। ਜੇਕਰ ਸਵੇਰ ਵੇਲੇ ਰੋਜ਼ ਕੰਨ ਇਨ੍ਹਾਂ ਉਪਦੇਸ਼ਾਂ ਨਾਲ ਪਵਿਤ੍ਰ ਹੋ ਜਾਣ ਤਾਂ ਸਾਰਾ ਦਿਨ ਤਬੀਅਤ ਵਿਚ ਨੇਕ ਆਸਾ ਕਾਇਮ ਰਹਵੇ ਅਰ ਸਾਡੇ ਜੀਵਨ ਪਵਿਤ੍ਰ ਹੋ ਜਾਣ। ਇਸੀ ਤਰ੍ਹਾਂ ਸੰਝ ਨੂੰ ਸੋਦਰ ਦਾ ਦੀਵਾਨ ਹੈ, ਜਿਸਦੇ ਅਸਰ ਹੇਠ ਰਾਤ ਸਾਰੀ ਪਵਿਤ੍ਰਤਾ ਵਿਚ ਬੀਤੇ। ਹੁਣ ਅਕਸਰ ਥਾਈਂ ਵਕਤ ਦੀ ਥੁੜ ਕਰਕੇ ਇਨ੍ਹਾਂ ਦੀਵਾਨਾਂ ਦਾ ਪਰਚਾਰ ਨਹੀਂ ਹੁੰਦਾ, ਪਰ ਜੇ ਕਦੀ ਸਾਡੇ ਵਿਚ ਕਾਫੀ ਪਰੇਮ ਸਿਖੀ ਦਾ ਪੈਦਾ ਹੋ ਜਾਵੇ ਤਾਂ ਇਹ ਦੀਵਾਨ ਸਾਨੂੰ ਜ਼ਰੂਰੀ ਮਾਲੂਮ ਦੇਣ ਅਰ ਅਸਾਂ ਵਿਚ ਪਵਿਤ੍ਰ ਜੀਵਨ ਤਰੱਕੀ ਕਰੇ, ਅਰ ਸਾਡੇ ਇਨ੍ਹਾਂ ਦੀਵਾਨਾਂ ਵਿਚ ਆ ਗਏ ਹਮਸਾਏ ਮਿਤ੍ਰ ਸਤਗੁਰ ਜੀ ਦੇ ਪਵਿਤ੍ਰ ਉਪਦੇਸ਼ਾਂ ਤੋਂ ਲਾਭ ਉਠਾ ਕੇ ਸਿੱਖੀ ਮਾਰਗ ਤੋਂ ਲਾਭ ਉਠਾਉਣ।

ਧਰਮਸਾਲਾਂ ਇਨ੍ਹਾਂ ਦੀਵਾਨਾਂ ਵਾਸਤੇ ਬਨਾਈਆਂ ਸਨ, ਹੁਣ ਧਰਮਸਾਲਾਂ ਨਿਰੇ ਮੁਸਾਫਰ ਖਾਨੇ ਤੇ ਮਾਲਖਾਨੇ ਬਨ ਰਹੇ ਹਨ। ਭਲਾ ਅਸੀਂ ਕਾਹਦੀ ਤਰੱਕੀ ਕੀਤੀ ਹੈ ਕਿ ਜੇ ਅਸਾਂ ਆਪਨੇ ਧਰਮ ਅਸਥਾਨਾਂ ਨੂੰ ਸਿੱਖੀ ਤੇ ਵਿਦਜਾ ਪ੍ਰਚਾਰ ਦੀ ਥਾਂ ਨਹੀਂ ਬਨਾਯਾ ਤਾਂ?

ਇਸਤੋਂ ਵਖਰੇ ਦੇਸ ਵਿਚ ਇਕ ਮੇਮ ਬੀਬੀ ਐਨੀ ਬੀਸੈਂਟ ਅਰ ਰਾਧਾ ਸੁਆਮੀਆਂ ਨੇ ਕੁਛ ਆਤਮ ਗਲਾਂ ਆਖ ਆਖ ਕੇ ਹਜ਼ਾਰਹਾ ਗੁਰ ਸਿਖਾਂ ਨੂੰ ਅਪਨੀ ਵਲ ਖਿੱਚ ਲਿਆ ਹੈ। ਜਿਥੇ ਅਸਾਂ ਆਰਯਾ ਸਮਾਜ ਤੋਂ ਅਪਨੀ ਰੱਖਯਾ ਕੀਤੀ ਹੈ, ਰਾਧਾ ਸੁਆਮੀਆਂ ਤੋਂ ਜੇ ਹੁਣ ਰੱਖਯਾ ਨਾਂ ਕੀਤੀ ਤਾਂ ਫੇਰ ਵਕਤ ਹੱਥ ਨਹੀਂ ਆਉਣਾ, ਕਿਉਂਕਿ ਇਨ੍ਹਾਂ ਦੇ ਪਰਚਾਰਕ ਸਤਗੁਰ ਦਾ ਨਾਉਂ ਲੈਕੇ ਤੇ ਗੁਰੂ ਗ੍ਰੰਥ ਸਾਹਿਬ ਦੇ ਪਰਮਾਣ ਦੇਕੇ ਗੁਰਸਿਖਾਂ ਨੂੰ ਭਰਮਾ ਲੈਂਦੇ ਹਨ, ਭਾਵੇਂ ਇਨ੍ਹਾਂ ਦਾ ਅਪਨਾ ਇਹ ਹਾਲ ਹੈ ਕਿ ਇਨ੍ਹਾਂ ਦੇ ਵੱਡੇ ਆਗੂ ਜੀ ਜਿਨ੍ਹਾਂ ਨੂੰ ਏਹ ਸਾਰੇ ਦੁਨੀਆਂ ਦੇ ਵੱਡਿਆਂ ਤੋਂ ਵੱਡਾ ਮੰਨਦੇ ਹਨ (ਬਕੌਲ ਹਿੰਦੁਸਤਾਨ) ਪਿਛੇ ਲਾਹੌਰ ਵਿਚ ਇਕ ਤਾਪ ਦੇ ਇਲਾਜ ਦੇ ਫਿਕਰ ਵਿਚ ਸਨ, ਜਿਨ੍ਹਾਂ ਨੇ ਸ੍ਰਿਸ਼ਟੀ ਦੇ ਤ੍ਰੈਏ ਤਾਪ ਹਰਨੇ ਹਨ ਓਹ ਤਾਪ ਗ੍ਰਸਤ ਸਨ, ਪਰ ਤਦ ਬੀ ਇਨ੍ਹਾਂ ਦੇ ਪਰਚਾਰਕ ਸ਼ਹਿਰਾਂ, ਪਿੰਡਾਂ, ਗਿਰਾਵਾਂ ਨੂੰ ਛੋਡਕੇ ਟਾਪੂਆਂ ਤੇ ਫੌਜਾਂ ਵਿਚ ਫਿਰ ਨਿਕਲੇ ਹਨ ਅਰ ਅਨੇਕਾਂ ਸਿੰਘ ਦੂਲੇ ਸਜੀਲੇ ਬਾਂਕੇ, ਸਵੈ ਸਤਕਾਰ ਦੇ ਮਾਦੇ ਨਾਲ ਭਰੇ ਹੋਏ, ਇਨ੍ਹਾਂ ਦੇ ਸਾਧਨਾਂ ਵਿਚ ਪੈਕੇ ਹੁਕਈਆਂ ਦੇ ਪਰੇਮੀ, ਝੂਠਾਂ ਮੀਠਾਂ ਦੇ ਸ਼ਰਧਾਲੂ ਤੇ ਕੰਨਾਂ ਦੀ ਘੂੰ ਘੂੰ ਨੂੰ ਸ਼ਬਦ ਅਨਾਹਦ ਮੰਨਣ ਦੇ ਗਲਤ ਅਸੂਲਾਂ ਦੇ ਪੈਰੋਂ ਹੋਕੇ, ਮੁੜ ਉਸੇ ਪੁਰਾਤਨ ਕਮਜ਼ੋਰ ਤੇ ਢੈ ਪੈਣ ਵਾਲੀ ਦਸ਼ਾ ਵਿਚ ਗਿਰ ਰਹੇ ਹਨ, ਸੇਹਤਾਂ ਖਰਾਬ ਹੋ ਰਹੀਆਂ ਹਨ, ਵਹਮ ਵਧ ਰਹੇ ਹਨ।

ਓਹ ਸੇਵਾ ਤੇ ਕੀਰਤੀ, ਉੱਚੇ ਸਿਮਰਨ ਤੇ ਨਿਰਭੈ ਕਲਾ ਦੇ ਆਦਰਸ਼ ਜੋ ਸਿੱਖੀ ਵਿਚ ਭੂਤਾਂ ਨੂੰ ਦੇਵ ਬਨਾ ਦੇਣੇ ਨੂੰ ਸਮਰੱਥ ਹਨ ਭੁਲ ਰਹੇ ਹਨ, ਅਰ ਤਮਾਸ਼ਾ ਇਹ ਹੈ ਕਿ ਸਾਡੀ ਸੰਤ ਸੰਪ੍ਰਦਾਵਾਂ ਨੇ ਏਸ ਪਾਸੇ ਬੀ ਰੁਖ ਨਹੀਂ ਕੀਤਾ ਅਰ ਬਚਾਉ ਦਾ ਹਥ ਨਹੀਂ ਵਧਾਇਆ। ਹੁਣ ਸਿੰਘ ਸਭਾਵਾਂ ਦਾ ਫਰਜ਼ ਸੀ ਕਿ ਅਪਨੇ ਘਰ ਦੇ ਉੱਚੇ ਆਤਮ ਉਪਦੇਸ਼ ਅਰ ਨਿਰੋਲ ਆਤਮ ਸਾਧਨਾਂ ਦਾ ਪਰਚਾਰ ਕਰਕੇ ਇਸ ਘਾਟੇ ਵਲੋਂ ਬੀ ਸਵੈ ਰੱਖਯਾ ਕਰਦੇ। ਜੇ ਉਨ੍ਹਾਂ ਸਿਖਾਂ ਨੇ ਜਿਨ੍ਹਾਂ ਦਾ ਧਰਮ ਅਰ ਫਰਜ਼ ਪੰਥ ਸੇਵਾ ਹੈ ਅਜੇ ਕੁਛ ਸਮਾਂ ਹੋਰ ਬਿਸਰਾਮ ਕਰਨਾ ਹੈ, ਤਦ

(ਬਾਕੀ ਪੰਨਾ 4 ਤੇ)

# ਸਾਡੇ ਗੁਰਦੁਆਰੇ

❖ ਸ੍ਰ. ਰਘਬੀਰ ਸਿੰਘ 'ਬੀਰ'

ਗੁਰਦੁਆਰਾ, ਸੰਗਮਰਮਰ, ਇੱਟਾਂ, ਚੂਨੇ, ਲੋਹੇ ਤੇ ਲਕੜੀ ਤੋਂ ਬਣੀ ਇਮਾਰਤ ਦਾ ਨਾਮ ਨਹੀਂ। ਇਹ ਉਸ ਅਸਥਾਨ ਦਾ ਨਾਮ ਹੈ, ਜਿਸ ਤੋਂ ਗੁਰੂ ਦਾ ਉਪਦੇਸ਼ ਤੇ ਗੁਰੂ ਦੀ ਤਾਲੀਮ, ਚਸ਼ਮੇ ਦੇ ਪਾਣੀ ਦੀ ਤਰ੍ਹਾਂ ਫੁਟ ਫੁਟ ਕੇ ਨਿਕਲੇ ਅਤੇ ਆਪਣੇ ਤੇ ਬੇਗਾਨੇ ਸਭ ਦੇ ਹਿਰਦਿਆਂ ਨੂੰ ਸ਼ੀਤਲ ਕਰੇ, ਸੰਸਾਰ ਦੀਆਂ ਮੁਰਝਾਈਆਂ ਰੂਹਾਂ ਨੂੰ ਹਰਿਆ ਭਰਿਆ ਕਰੇ।

ਅਨਜਾਣ ਆਸਤਕ ਨੇ ਕਈ ਗਲਤ ਬਾਤਾਂ ਤੇ ਜ਼ੋਰ ਦੇ ਕੇ ਧਰਮ ਦੀਆਂ ਅਸਲ ਖ਼ੂਬੀਆਂ ਨੂੰ ਪਿੱਛੇ ਪਾ ਛੱਡਿਆ ਹੈ। ਗੁਰਦੁਆਰੇ ਦੀਆਂ ਇੱਟਾਂ ਜਾਂ ਇਮਾਰਤ ਨੂੰ ਗੁਰੂ ਦੇ ਉਪਦੇਸ਼ਾਂ ਤੋਂ ਜ਼ਿਆਦਾ ਸਤਿਕਾਰ ਦੇਣਾ, ਗੁਰੂ ਅਤੇ ਗੁਰੂ ਦੇ ਉਪਦੇਸ਼ਾਂ ਨਾਲ ਬੇ-ਇਨਸਾਫੀ ਕਰਨੀ ਹੈ। ਅਸੀਂ ਮੰਨਦੇ ਹਾਂ ਕਿ ਗੁਰਦੁਆਰੇ ਜਾਂ ਧਰਮਸ਼ਾਲਾ ਬਨਾਉਣ ਵਾਲੇ ਕਈ ਦਾਨੀਆਂ ਦੇ ਦਿਲਾਂ ਵਿੱਚ ਅਸਲ ਇੱਜ਼ਤ ਤਾਂ ਗੁਰੂ ਉਪਦੇਸ਼ ਦੀ ਹੀ ਹੁੰਦੀ ਹੈ, ਪਰ ਗੁਰਦੁਆਰਾ ਬਣਨ ਮਗਰੋਂ ਆਮ ਤੌਰ ਤੇ ਮਾਮਲਾ ਉਲਟ ਜਾਂਦਾ ਹੈ। ਗੁਰੂ ਉਪਦੇਸ਼ ਦੀ ਬਜਾਏ ਗੁਰਦੁਆਰੇ ਦੀ ਇਮਾਰਤ ਦੀ ਮਹਾਨਤਾ ਵੱਧ ਜਾਂਦੀ ਹੈ। ਪਚਾਨਵੇਂ ਫ਼ੀਸਦੀ ਦਾਨੀ ਗੁਰਦੁਆਰਿਆਂ ਦੀਆਂ ਇਮਾਰਤਾਂ ਵਾਸਤੇ ਰੁਪਿਆ ਬਗੈਰ ਇਹ ਸੋਚੇ ਦੇ ਦਿੰਦੇ ਹਨ ਕਿ ਇਮਾਰਤਾਂ ਬਣਨ ਮਗਰੋਂ ਉਥੇ ਹੋਵੇਗਾ ਕੀ? ਦਾਨੀਆਂ ਨੂੰ ਦਾਨ (ਦਸਵੰਧ) ਕਰਨ ਵੇਲੇ ਪਹਿਲੇ ਸੋਚਣਾ ਚਾਹੀਦਾ ਹੈ ਕਿ ਗੁਰੂ ਦੇ ਉਪਦੇਸ਼ ਦਾ ਪ੍ਰਚਾਰ ਗੁਰਦੁਆਰੇ ਦੀ ਇਮਾਰਤ ਬਨਾਉਣ ਮਗਰੋਂ ਕਿਵੇਂ ਕੀਤਾ ਅਤੇ ਜਾਰੀ ਰੱਖਿਆ ਜਾਵੇਗਾ? ਜੇਕਰ ਇਸ ਸੰਬੰਧ ਵਿਚ ਉਹਨਾਂ ਦੀ ਪੂਰਨ ਤਸੱਲੀ ਹੋ ਜਾਵੇ, ਫਿਰ ਗੁਰਦੁਆਰੇ ਦੀ ਇਮਾਰਤ ਬਨਾਉਣ ਵਾਸਤੇ ਮਾਇਆ ਦੇਣੀ ਚਾਹੀਦੀ ਹੈ।

ਗੁਰਦੁਆਰਾ ਭਾਵੇਂ ਕਿੰਨਾ ਸ਼ਾਨਦਾਰ ਬਣਿਆ ਹੋਇਆ ਹੋਵੇ, ਜੇਕਰ ਉਸ ਤੋਂ ਅਸਲ ਅਰਥਾਂ ਵਿਚ ਗੁਰੂ ਉਪਦੇਸ਼ ਦਾ ਪ੍ਰਚਾਰ ਨਹੀਂ ਉਪਜਦਾ ਤਾਂ ਉਹ ਪ੍ਰਾਣਾਂ ਤੋਂ ਬਿਨਾਂ ਇਕ ਲੋਥ ਦੇ ਸਮਾਨ ਹੈ।

ਵਿਚਾਰ ਕੀਤਿਆਂ ਪਤਾ ਲਗੇਗਾ ਕਿ ਪ੍ਰਚਾਰ ਅਸਥਾਨਾਂ ਨਾਲੋਂ ਪ੍ਰਚਾਰ ਕਰਨ ਵਾਲਿਆਂ ਦੀ ਸ਼ਖਸੀਅਤ ਉਤੇ ਪ੍ਰਚਾਰ ਜ਼ਿਆਦਾ ਨਿਰਭਰ ਹੁੰਦਾ ਹੈ। ਪ੍ਰਚਾਰ ਨੂੰ ਜਿਉਂਦੇ ਜਾਗਦੇ ਤੇ ਪ੍ਰਫੁੱਲਤ ਰੱਖਣ ਵਾਸਤੇ, ਮੋਈਆਂ, ਬੇ-ਜਾਨ, ਇੱਟਾਂ, ਚੂਨੇ, ਸੰਗਮਰਮਰ ਅਤੇ ਸੋਨੇ ਵਾਲੇ ਕਲਸ਼ਾਂ ਦੀਆਂ ਇਮਾਰਤਾਂ ਨਾਲੋਂ ਜਿਉਂਦੇ ਜਾਗਦੇ ਪ੍ਰਚਾਰ ਕਰਨ ਦੇ ਯੋਗ ਪੁਰਸ਼ ਜ਼ਰੂਰੀ ਹਨ।

ਆਲੀਸ਼ਾਨ ਗੁਰਦੁਆਰਿਆਂ ਦੇ ਅੰਦਰ ਆਮ ਤੌਰ ਤੇ ਜੱਦ ਐਸੇ ਗ੍ਰੰਥੀ ਦੇਖੇ ਜਾਂਦੇ ਹਨ, ਜਿਨ੍ਹਾਂ ਵਿਚ ਆਤਮਕ ਬਾਤਾਂ ਆਪ ਸਮਝਣ ਤੇ ਕਿਸੇ ਨੂੰ ਸਮਝਾਉਣ ਦੀ ਸ਼ਕਤੀ ਤਾਂ ਇਕ ਪਾਸੇ, ਸਾਧਾਰਨ ਚੀਜ਼ਾਂ ਦਾ ਵੀ ਗਿਆਨ ਨਹੀਂ ਹੁੰਦਾ, ਤਾਂ ਦਿਲ ਤੋਂ ਇਹ ਆਹ ਉਠਦੀ ਹੈ, ਕਿ ਕਾਸ਼! ਸਿੱਖ ਕੌਮ ਨੂੰ ਤਾਜਮਹਿਲ ਵਰਗੇ ਗੁਰਦੁਆਰੇ ਬਨਾਉਣ ਦੇ ਸ਼ੌਂਕ ਨਾਲੋਂ ਵਿਦਵਾਨ ਗ੍ਰੰਥੀ ਸਿੰਘ ਪੈਦਾ ਕਰਨ ਦਾ ਵਧੇਰੇ ਖਿਆਲ ਹੁੰਦਾ!!

ਗੁਰੂ ਦੇ ਉਪਦੇਸ਼ ਦਾ ਪ੍ਰਚਾਰ ਕਰਨ ਵਾਸਤੇ ਉਹਨਾਂ ਇਮਾਰਤਾਂ ਜਾਂ ਅੱਡਿਆਂ ਨਾਲੋਂ, ਜਿਥੇ ਕਿ ਪ੍ਰਚਾਰ ਹੋਵੇ, ਉਹਨਾਂ ਗ੍ਰੰਥੀਆਂ ਤੇ ਮਿਸ਼ਨਰੀਆਂ ਦੀ ਕਿਤੇ ਵਧ ਜ਼ਰੂਰਤ ਹੈ, ਜੋ ਕਿ ਪ੍ਰਚਾਰ ਕਰਨ। ਗੁਰੂ ਉਪਦੇਸ਼ ਦਾ ਪ੍ਰਚਾਰ ਇਮਾਰਤਾਂ ਨਹੀਂ ਕਰ ਸਕਦੀਆਂ, ਗੁਰੂ ਉਪਦੇਸ਼ ਨੂੰ ਸਮਝਣ ਤੇ ਕਮਾਉਣ ਵਾਲੇ ਗੁਰਸਿੱਖ ਹੀ ਕਰ ਸਕਦੇ ਹਨ। ਅਨਜਾਣ ਆਸਤਕ ਨੇ ਇੱਥੇ ਬਾਤ ਨੂੰ ਗਲਤ ਸਮਝ ਕੇ ਧਰਮ ਨੂੰ ਬਜਾਏ ਲਾਭ ਦੇ ਨੁਕਸਾਨ ਪਹੁੰਚਾਇਆ ਹੈ।

ਸਿੱਖਾਂ ਦੇ ਮੌਜੂਦਾ ਧਾਰਮਕ ਪ੍ਰਚਾਰ ਦੀ ਐਸੀ ਗਿਰਾਵਟ ਦੇਖ ਕੇ, ਕਿਸੇ ਵੇਲੇ ਐਸਾ ਖਿਆਲ ਆਉਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਲੀਮ ਦਾ ਪ੍ਰਚਾਰ ਸ਼ਾਇਦ ਚੰਗਾ ਹੁੰਦਾ ਜੇਕਰ ਸਿੱਖਾਂ ਪਾਸ ਇਤਨੇ ਜ਼ਿਆਦਾ ਗੁਰਦੁਆਰੇ ਤੇ ਗੁਰਦੁਆਰਿਆਂ ਦੀਆਂ ਜਾਇਦਾਦਾਂ ਨਾ ਹੁੰਦੀਆਂ। ਕੀ ਸਾਡੇ ਗੁਰਦੁਆਰੇ ਤੇ ਉਹਨਾਂ ਦੀਆਂ ਜਾਇਦਾਦਾਂ ਅੱਜ ਸਾਡੇ ਗੁਰੂ ਦੇ ਸਰਬ ਸਾਂਝੇ ਤੇ ਸ਼ਾਂਤੀ ਦੇ ਉਪਦੇਸ਼ ਦੇ ਰਾਹ ਵਿਚ ਔਕੜਾਂ ਨਹੀਂ ਬਣੀਆਂ ਹੋਈਆਂ?

ਅਸੀਂ ਜ਼ਿਆਦਾ ਗੁਰਦੁਆਰਿਆਂ ਦਾ ਹੋਣਾ ਉਸੇ ਹਾਲਤ ਵਿਚ ਹੀ ਜ਼ਰੂਰੀ ਸਮਝਦੇ ਹਾਂ, ਜੇਕਰ ਇਹਨਾਂ ਤੋਂ ਗੁਰੂ ਉਪਦੇਸ਼ ਤੇ ਗੁਰਬਾਣੀ ਨਿਰਭੈ ਤੇ ਨਿਰਵੈਰ ਪੁਰਸ਼ਾਂ ਦੇ ਰਾਹੀਂ, ਜਗਤ ਜਲੰਦੇ ਤਕ ਪਹੁੰਚ ਸਕੇ। ਨਹੀਂ ਤਾਂ ਸੰਗਮਰਮਰ ਦੇ ਗੁਰਦੁਆਰੇ ਤੇ ਇਹਨਾਂ ਦੀਆਂ ਜਾਇਦਾਦਾਂ ਹੀ ਗੁਰਸਿੱਖੀ ਦੇ ਪ੍ਰਚਾਰ ਵਿਚ ਹੱਦਾਂ ਤੇ ਰੁਕਾਵਟਾਂ ਹਨ।

ਗੁਰਦੁਆਰਾ ਕਮੇਟੀਆਂ ਨੇ ਇਸ ਪਾਸੇ ਵੱਲ ਧਿਆਨ ਹੀ ਨਹੀਂ ਦਿੱਤਾ ਕਿ ਗ੍ਰੰਥੀਆਂ ਤੇ ਰਾਗੀਆਂ ਦੀ ਨਿਯੋਜਿਤ ਢੰਗ ਨਾਲ ਰਾਗ ਵਿੱਦਿਆ, ਗੁਰਬਾਣੀ ਅਰਥ-ਵਿਆਖਿਆ, ਸ਼ੁਧ ਉਚਾਰਣ, ਪਾਠ ਬੋਧ, ਸਿੱਖ ਰਹੁਰੀਤਾਂ ਅਤੇ ਇਤਿਹਾਸ ਦੀ ਉੱਚ ਪੱਧਰੀ ਪੜ੍ਹਾਈ ਕਰਾ ਕੇ, ਉਨ੍ਹਾਂ ਨੂੰ ਮਾਣ ਇਜ਼ਤ ਵਾਲੀ ਤਨਖਾਹ ਦਿੱਤੀ ਜਾਏ ਤਾਂ ਜੋ ਉਹ ਮੰਗ ਕੇ ਗੁਜ਼ਾਰਾ ਕਰਨ ਜਾਂ ਅਖੰਡ ਪਾਠਾਂ ਤੇ ਹੀ ਨਿਰਭਰ ਨਾ ਹੋਣ ਬਲਕਿ ਆਪਣੀ ਸੂਝ-ਬੂਝ ਨਾਲ ਗੁਰਦੁਆਰਿਆਂ ਦੇ ਪ੍ਰੋਗਰਾਮ ਚੰਗੇ ਬਣਾ ਕੇ ਪੂਰੀ ਮਾਨਵਤਾ ਨੂੰ ਪ੍ਰੇਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬ-ਸਾਂਝੇ ਉਪਦੇਸ਼ ਨਾਲ ਜੋੜ ਸਕਣ। ਕੀ ਸਾਡੀ ਗੁਰਦੁਆਰਾ ਕਮੇਟੀਆਂ ਕੋਲ ਐਸੀ ਇਕ ਵੀ ਸਕੀਮ ਹੈ, ਜਿਸ ਅਨੁਸਾਰ ਕੌਮ ਦੇ ਹੋਣਹਾਰ ਤੇ ਕਾਬਲ ਵਿਦਿਆਰਥੀਆਂ ਨੂੰ ਉਚੇ ਦਰਜੇ ਦੇ ਗ੍ਰੰਥੀ ਜਾਂ ਪ੍ਰਚਾਰਕ ਬਣਨ ਵਾਸਤੇ ਪ੍ਰੇਰਿਆ ਜਾ ਸਕੇ?

ਗੁਰਦੁਆਰੇ ਲੱਖਾਂ ਰੁਪਏ ਲਗਾ ਕੇ ਬਨਾਉਣੇ, ਪਰ ਉਹਨਾਂ ਵਿਚ ਗ੍ਰੰਥੀ ਉਹ ਰੱਖਣੇ, ਜਿਹੜੇ ਦੁਨੀਆਂ ਦੇ ਸਭ ਪਾਸਿਆਂ ਤੋਂ ਨਿਕੰਮੇ ਹੋ ਚੁਕੇ ਹੋਣ ਜਾਂ ਜਿਨ੍ਹਾਂ ਨੂੰ ਹੋਰ ਕਿਸੇ ਤਰ੍ਹਾਂ ਰੋਟੀ ਕਮਾ ਕੇ ਖਾਣ ਦਾ ਵੱਲ ਨਾ ਆਵੇ, ਜਿਨ੍ਹਾਂ ਨੂੰ ਸਫਾਈ, ਇਮਾਨਦਾਰੀ, ਸੱਚ ਬੋਲਣ ਆਦਿ ਸਾਧਾਰਨ ਸਿਫਤਾਂ ਦਾ ਵੀ ਪਤਾ ਨਾ ਹੋਵੇ, ਕੀ ਗੁਰਦੁਆਰਿਆਂ ਤੇ ਲੱਗੀਆਂ ਲੱਖਾਂ-ਕਰੋੜਾਂ ਦੀਆਂ ਰਕਮਾਂ ਤੇ ਪਾਣੀ ਫੇਰਨਾ ਜਾਂ ਬੇ-ਅਰਥ ਬਨਾਉਣਾ ਨਹੀਂ?

ਗੁਰ ਉਪਦੇਸ਼ ਨੂੰ ਸਮਝਣ, ਕਮਾਉਣ ਤੇ ਬਿਆਨ ਕਰ ਸਕਣ ਵਾਲਾ ਇਕ ਗੁਰਸਿੱਖ, ਇਕ ਦਰਖੱਤ ਹੇਠਾਂ ਬੈਠ ਕੇ ਗੁਰੂ ਘਰ ਦੀ ਉਹ ਸੇਵਾ ਕਰ ਸਕਦਾ ਹੈ, ਜੋ ਲੱਖਾਂ ਕਰੋੜਾਂ ਰੁਪਏ ਲਗਾ ਕੇ ਬਣਾਈਆਂ ਗੁਰਦੁਆਰਿਆਂ ਦੀਆਂ ਇਮਾਰਤਾਂ ਨਹੀਂ ਕਰ ਸਕਦੀਆਂ।

ਅਕਸਰ ਇਹ ਕਿਹਾ ਜਾਂਦਾ ਹੈ ਕਿ ਅੱਜਕਲ ਗੁਰਦੁਆਰਿਆਂ ਵਿਚ ਨੌਜੁਆਨ ਘੱਟ ਦਿਖਾਈ ਦੇਂਦੇ ਹਨ ਅਤੇ ਨੌਜੁਆਨ ਪਤਿਤ ਹੋ ਰਹੇ ਹਨ। ਕੀ ਅਸੀਂ ਸੋਚਿਆ ਹੈ ਇਸਦਾ ਕਾਰਨ ਕੀ ਹੈ? ਨੌਜੁਆਨ ਵਿਦਿਆਰਥੀ ਸਕੂਲੀ ਵਿੱਦਿਆ ਤੋਂ ਬਾਅਦ ਚਿੰਤਿਤ ਹੋ ਜਾਂਦੇ ਹਨ ਕਿ ਅੱਗੇ ਕੀ ਕਰਨਾ ਚਾਹੀਦਾ ਹੈ? ਜਿਹੜੇ ਬੀਏ, ਬੀ.ਐਸਸੀ. ਪਾਸ ਕਰ ਲੈਂਦੇ ਹਨ ਜਾਂ ਤਕਨੀਕੀ 'ਚ ਕੋਈ

ਡਿਪਲੋਮਾ/ਡਿਗਰੀ ਕਰ ਲੈਂਦੇ ਹਨ ਉਹ ਨੌਕਰੀ ਲੱਭਣ ਵਿਚ ਖਚਤ ਹੋ ਜਾਂਦੇ ਹਨ। ਫਿਰ ਕੁੱਝ ਅਰਸੇ ਬਾਅਦ ਜੱਦ ਉਹ ਕੁੱਝ ਖੱਟਣ-ਕਮਾਉਣ ਲਗਦੇ ਹਨ ਤਾਂ ਉਨ੍ਹਾਂ ਦੇ ਮਾਪੇ ਉਹਨਾਂ ਲਈ ਚੰਗੇ ਰਿਸ਼ਤੇ ਲੱਭਣ ਦੀ ਚਿੰਤਾ ਕਰਨ ਲੱਗਦੇ ਹਨ। ਜੇਕਰ ਅਸੀਂ ਨੌਜੁਆਨਾਂ ਦੀਆਂ ਇਨ੍ਹਾਂ ਲੋੜਾਂ ਦਾ ਪ੍ਰਬੰਧ ਗੁਰਦੁਆਰੇ ਦੇ ਨੇੜੇ ਕੋਈ ਸੰਸਥਾ ਬਣਾ ਕੇ ਪੂਰਾ ਕਰ ਦੇਈਏ ਤਾਂ ਉਹ ਗੁਰਦੁਆਰੇ ਲਗਾਤਾਰ ਆਉਣ ਵੱਲ ਪ੍ਰੇਰੇ ਜਾ ਸਕਦੇ ਹਨ ਤੇ ਇਸ ਤਰ੍ਹਾਂ ਇਕ ਤਾਂ ਕੁਰਾਹੇ ਪੈਣ ਤੋਂ ਬੱਚ ਜਾਣਗੇ ਤੇ ਦੂਸਰਾ ਗੁਰਬਾਣੀ ਅਤੇ ਗੁਰਸਿੱਖੀ ਨਾਲ ਜੁੜੇ ਰਹਿਣਗੇ। ਜੇਕਰ ਉਨ੍ਹਾਂ ਨੂੰ ਸਕੂਲੀ ਵਿੱਦਿਆ ਤੋਂ ਬਾਅਦ ਨਿਟ ਯਾ ਵਾਈਐਮਸੀਏ ਆਦਿ ਤੋਂ ਨੌਕਰੀ ਲਈ ਸੇਧ ਮਿਲੇਗੀ ਤਾਂ ਉਹ ਵਿਦੇਸ਼ੀ ਪਹਿਰਾਵਾ ਹੀ ਧਾਰਨ ਕਰਨਗੇ ਯਾਨੀ ਪਗੜੀ-ਦਸਤਾਰ ਤੋਂ ਟੋਪੀ ਅਤੇ ਸਕਰਟ ਨੂੰ ਜ਼ਿਆਦਾ ਪਸੰਦ ਕਰਨਗੇ।

ਜੇਕਰ ਅਸੀਂ ਨੌਜੁਆਨਾਂ ਨੂੰ ਪਤਿਤਪੁਣੇ ਦੀ ਲਹਿਰ ਤੋਂ ਬਚਾਉਣਾ ਹੈ ਤਾਂ ਫਿਰ ਉਨ੍ਹਾਂ ਲਈ ਸਕੂਲ ਤੋਂ ਬਾਅਦ ਕੀ ? ਦੀ ਠੀਕ ਸਲਾਹ ਅਤੇ ਬੇਰੁਜ਼ਗਾਰ ਨੌਜੁਆਨਾਂ ਲਈ ਨੌਕਰੀ ਲੱਭਣ ਦੀ ਸੇਵਾ ਤੇ ਉਸਤੋਂ ਵੀ ਜ਼ਰੂਰੀ ਚੰਗੇ ਗੁਰਸਿੱਖ ਰਿਸ਼ਤੇ ਲੱਭਣ ਦੀ ਕੋਈ ਸਕੀਮ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਪਗੜੀਆਂ ਸਸਤੇ ਮੁੱਲ ਤੇ ਵੇਚਣ ਦਾ ਪ੍ਰਬੰਧ ਵੀ ਗੁਰਦੁਆਰਾ ਕਮੇਟੀਆਂ ਨੂੰ ਕਰਨਾ ਚਾਹੀਦਾ ਹੈ।

ਸਾਨੂੰ ਆਸ ਹੈ ਕਿ ਸਾਡੀਆਂ ਇਹ ਸਤਰਾਂ ਕੌਮ ਦੇ ਦਾਨੀਆਂ ਅਤੇ ਵੱਡੀਆਂ ਕਮੇਟੀਆਂ ਦੇ ਮੈਂਬਰਾਂ ਤੱਕ ਪਹੁੰਚਣਗੀਆਂ ਅਤੇ ਉਹਨਾਂ ਦੇ ਖ਼ਿਆਲ ਨੂੰ ਇਸ ਜ਼ਰੂਰੀ ਮਾਮਲੇ ਵੱਲ ਪ੍ਰੇਰਨ ਵਿਚ ਸਫਲ ਹੋਣਗੀਆਂ। ਸੰਗਤਾਂ ਨੂੰ ਹੱਥ ਜੋੜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਗੁਰਬਾਣੀ ਦੇ ਹੇਠ ਲਿਖੇ ਮਹਾਂਵਾਕ ਤੇ ਅਮਲ ਕਰਨ:

**ਅਕਲੀ ਸਾਹਿਬੁ ਸੇਵੀਐ**
**ਅਕਲੀ ਪਾਈਐ ਮਾਨੁ ॥**
**ਅਕਲੀ ਪੜਿ ਕੈ ਬੁਝੀਐ**
**ਅਕਲੀ ਕੀਚੈ ਦਾਨੁ ॥**
**ਨਾਨਕ ਆਖੈ ਰਾਹੁ ਏਹੁ**
**ਹੋਰਿ ਗਲਾ ਸੈਤਾਨੁ ॥**

## ਸਿੱਖ ਧਰਮ ਅਤੇ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਕੇਵਲ ਇਕੋ ਰਾਹ

ਖ਼ਾਲਸਾ ਜੀ,

ਸਾਡੇ ਗੁਰਦੁਆਰੇ ਫਿਰ ਗੁਰਸਿੱਖੀ ਦੇ ਸੋਮੇ ਬਣ ਸਕਦੇ ਹਨ ਤੇ ਉਨ੍ਹਾਂ ਦੇ ਪ੍ਰਬੰਧ ਵਿੱਚ ਸੁਧਾਰ ਹੋ ਸਕਦਾ ਹੈ ਜੇਕਰ ਅਸੀਂ ਸਾਰੇ ਸਿਰਫ਼ ਵੱਡੇ ਵੱਡੇ ਗੁਰਦੁਆਰਿਆਂ ਦੀਆਂ ਗੋਲਕਾਂ ਵਿੱਚ ਮਾਇਆ ਪਾਉਣ ਦੀ ਬਜਾਏ ਆਪਣੀ ਮਾਇਆ ਨੂੰ ਕੌਮੀ ਹਿਤ ਵਿਚ ਸਕਾਰਥਾ ਕਰਨਾ ਸਿਖ ਲਈਏ। ਹੋਛਿਆਂ ਦੀ ਤਰ੍ਹਾਂ ਚੋਣਾਂ ਜਿਤ ਕੇ ਆਏ ਕਮੇਟੀ ਮੈਂਬਰਾਨ ਤੇ ਜਥੇਦਾਰ ਜਿਨ੍ਹਾਂ ਦੀ ਸੋਚ ਸਿਰਫ ਬਾਹਰੀ ਸੁੰਦਰਤਾ, ਮਾਇਆ ਤੇ ਸੰਗਮਰਮਰ ਤਕ ਹੀ ਸੀਮਤ ਹੈ ਅਜ ਦੇ ਪ੍ਰਸੰਗ 'ਚ ਵਿਵਾਦ ਦਾ ਵਿਸ਼ਾ ਬਣ ਗਏ ਹਨ। ਲੋੜ ਹੈ ਸਾਡੇ ਗੁਰਦੁਆਰਾ ਪ੍ਰਬੰਧ 'ਚ ਗੁਰਸਿੱਖ ਮਰਜੀਵੜਿਆਂ ਦੀ ਜਿਹਨਾਂ ਦੀ ਕਰਣੀ 'ਚ ਪੰਥ ਪੁਨਰਗਠਿਤ ਤੇ ਪੱਥ ਪ੍ਰਦਰਸ਼ਿਤ ਹੋਵੇ ਜਿਸ ਨਾਲ ਸਾਡੀ ਮਾਇਆ ਵੀ ਸਫਲੀ ਹੋਵੇ, ਗੁਰਦੁਆਰਾ ਪ੍ਰਬੰਧ 'ਚ ਸੁਧਾਰ ਵੀ ਹੋਵੇ ਤੇ ਗੁਰਸਿੱਖੀ ਦਾ ਪ੍ਰਚਾਰ ਵੀ ਹੋਵੇ।

ਸੁਆਲ ਉਠਦਾ ਹੈ ਕਿ ਫਿਰ ਅਸੀਂ ਦਸਵੰਧ ਕਿੱਥੇ ਤੇ ਕਿਸ ਤਰ੍ਹਾਂ ਖਰਚ ਕਰੀਏ। ਗੁਰਬਾਣੀ ਵਿਚ ਆਉਂਦਾ ਹੈ "ਅਕਲੀ ਕੀਚੈ ਦਾਨੁ" ਅਤੇ "ਗਰੀਬ ਦਾ ਮੂੰਹ ਗੁਰੂ ਕੀ ਗੋਲਕ" ਆਪਣੇ ਹੱਥੀ ਗੁਰਸਿੱਖੀ ਦਾ ਪ੍ਰਚਾਰ ਤੇ ਦਸਵੰਧ ਖਰਚ ਕਰਨ ਦੇ ਢੰਗ ਹੇਠ ਦਿੱਤੇ ਹਨ। ਵਿਚਾਰੋ ਤੇ ਅਮਲ ਕਰੋ:

### ਅਕਲੀ ਕੀਚੈ ਦਾਨੁ

- ਕੇਵਲ ਗੁਰਦੁਆਰਿਆਂ ਦੀਆਂ ਗੋਲਕਾਂ ਭਰਨਾ ਹੀ ਦਾਨ (ਦਸਵੰਧ) ਕਰਨ ਦਾ ਤਰੀਕਾ ਨਹੀਂ ਹੈ। ਹੋਰ ਵੀ ਕਈ ਸਾਧਨ ਹਨ।
- ਗੁਰਬਾਣੀ ਤੇ ਸਿੱਖ ਇਤਿਹਾਸ ਦੀਆਂ ਪੁਸਤਕਾਂ ਖਰੀਦੋ।
- ਆਪਣੇ ਘਰ ਪੰਜਾਬੀ ਦਾ ਅਖ਼ਬਾਰ ਅਤੇ ਮੈਗਜ਼ੀਨ ਜਿਵੇਂ ਕਿ ਖਾਲਸਾ ਸਮਾਚਾਰ, ਸੰਤ ਸਿਪਾਹੀ, ਪੰਜਾਬੀ ਡਾਈਜੈਸਟ ਅਤੇ ਸੀਸਰੀਜ਼ ਆਦਿ ਲਗਵਾਓ।
- ਆਪਣੇ ਗਰੀਬ ਗੁਰਸਿੱਖ ਰਿਸ਼ਤੇਦਾਰਾਂ ਤੇ ਮਿਤਰਾਂ ਦੀ ਮਦਦ ਕਰੋ।
- ਦਸਤਾਰਾਂ ਅਤੇ ਪਗੜੀਆਂ ਅੱਧੀ ਕੀਮਤ ਤੇ ਵੇਚਣ ਦਾ ਪ੍ਰਬੰਧ ਅਤੇ ਸਿੱਖ ਵਿਦਿਆਰਥੀਆਂ ਲਈ ਟਰਬਨ ਸਟੂਡੀਓ ਚਾਲੂ ਕਰੋ।
- ਗੁਰਮਤਿ ਲਾਇਬ੍ਰੇਰੀਆਂ, ਫ਼ਰੀ ਹਸਪਤਾਲ, ਪਿੰਗਲਵਾੜੇ, ਕੀਰਤਨ ਵਿਦਿਆਲੇ ਅਤੇ ਪਗੜੀਆਂ ਦੇ ਕਾਰਖਾਨੇ ਚਲਾਓ।
- ਪੰਜਾਬੀ (ਗੁਰਮੁਖੀ) ਪੜ੍ਹਾਉਣ ਦੀਆਂ ਕਲਾਸਾਂ ਚਾਲੂ ਕਰੋ।
- ਗੁਰਬਾਣੀ ਦੇ ਗੁਟਕੇ ਤੇ ਸਿੱਖ ਇਤਿਹਾਸ ਦੀਆਂ ਪੁਸਤਕਾਂ ਅੱਧੀ ਕੀਮਤ ਤੇ ਵੇਚਣ ਦਾ ਇੰਤਜ਼ਾਮ ਕਰੋ।
- ਗਰੀਬ ਤੇ ਲਾਇਕ ਗੁਰਸਿੱਖ ਬੱਚਿਆਂ ਦੇ ਵਜ਼ੀਫੇ ਆਦਿ ਦਾ ਪ੍ਰਬੰਧ ਕਰੋ।

## ਸਿੱਖੀ ਵਿਚ ਸੁਧਾਰ

ਉਨ੍ਹਾਂ ਗਰੀਬ ਕਿਰਤੀ ਸਿੰਘਾਂ ਨੂੰ ਜੋ ਘਾਟੇ ਨੂੰ ਤਕ ਰਹੇ ਹਨ, ਚਾਹੀਦਾ ਹੈ ਕਿ ਇਸ ਪਾਸੇ ਬੀ ਕੰਮ ਕਰਨ ਤਾਕਿ ਐਸਾ ਨਾ ਹੋਵੇ ਜੋ ਉਡੀਕ ਵਿਚ ਦੇਰ ਹੋ ਜਾਵੇ।

ਇਸ ਤਰ੍ਹਾਂ ਦੇ ਅਨੇਕ ਕੰਮ ਧਰਮ ਤੇ ਪਵਿਤ੍ਰਤਾ ਦੇ ਪਰਚਾਰ ਦੇ ਅਰ ਲਿੰਗਰ ਉਸਾਰੀ ਦੇ ਸਾਡੇ ਸਾਹਮਣੇ ਪਏ ਹਨ, ਜਿਨ੍ਹਾਂ ਲਈ ਸਾਨੂੰ ਉਦਮ ਤੇ ਹਿੰਮਤ ਦੀ ਲੋੜ ਹੈ, ਇਸ ਲਈ ਸਿੰਘਾਂ ਨੂੰ ਅਪਨੇ ਬਲ ਨੂੰ ਵਧਾਣਾ ਚਾਹੀਦਾ ਹੈ। ਸਿੰਘ ਸਭਾਵਾਂ ਜਗਾ ਜਗਾ ਵਧੀਕ ਪਰੇਮ ਨਾਲ ਕੰਮ ਕਰਨ, ਵਧੀਕ ਹਿੰਮਤ ਨਾਲ ਜੁੜਨ, ਵਧੀਕ ਨੇਕੀ ਪਿਆਰ, ਉਪਕਾਰ ਤੇ ਪਰੇਮ ਦੀ ਵਰਤਣ ਅਖਤਜਾਰ ਕਰਨ, ਅਪਨੇ ਜੀਵਨ ਦੇ ਨਮੂਨੇ ਅਰ ਆਪਣੇ ਉੱਚੇ ਉਪਦੇਸ਼ਾਂ ਨਾਲ ਸ੍ਰਿਸ਼ਟੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੱਚੇ ਮਾਰਗ ਵਿਚ ਪਾਣ।

ਅਸੀਂ ਆਸ ਕਰਦੇ ਹਾਂ ਕਿ ਹਰ ਜਗਾ ਦੇ ਸਿੰਘ ਇਸ ਬੇਨਤੀ ਪਰ ਦੀਰਘ ਵਿਚਾਰ ਕਰਨਗੇ ਅਤੇ ਐਸੇ ਪਰਬੰਧ ਵੀਚਾਰਨਗੇ ਕਿ ਜਿਨ੍ਹਾਂ ਨਾਲ ਸਿੱਖੀ ਦਾ ਪਰਚਾਰ ਵਧੇ, ਜਿਥੇ ਅੱਗੇ ਪਰਚਾਰ ਨਹੀਂ ਓਥੋਂ ਦੇ ਸਿੰਘ ਰਲ ਕੇ ਹਿੰਮਤਾਂ ਕਰਨਗੇ। ਸਿੱਖਾਂ ਵਿਚ ਅਕਸਰ ਸਿੱਖਾਂ ਨੂੰ ਹੀ ਉਪਦੇਸ਼ ਕੀਤਾ ਜਾਂਦਾ ਹੈ। ਹੁਣ ਚਾਹੀਦਾ ਹੈ ਕਿ ਦੂਰ ਦੇਸ਼ਾਂ ਵਿਚ ਜਿੱਥੇ ਅਗਜਾਨ ਫੈਲ ਰਿਹਾ ਹੈ, ਸਿਖ ਪਰਚਾਰ ਕਰਨ। ਇਲਾਕਿਆਂ ਦੇ ਇਲਾਕੇ ਹਨੇਰੇ ਵਿਚ ਪਏ ਹਨ, ਗੁਰ ਨਾਨਕ ਸੂਰਜ ਦੀਆਂ ਕਿਰਨਾਂ ਓਥੇ ਪਹੁੰਚਾਈਆਂ ਜਾਣ, ਦੂਰ ਦੂਰ ਪਹਾੜਾਂ ਵਸਤੀਆਂ ਸ਼ਹਰਾਂ ਗਿਰਾਵਾਂ ਵਿਚ ਆਮ ਪਰਚਾਰ ਦਾ ਕੋਈ ਕੰਮ ਕੀਤਾ ਜਾਵੇ, ਪ੍ਰੀਤੀ ਪਰੇਰਨਾਂ ਦੇ ਅਸੂਲ ਨੂੰ ਵਧੇਰੇ ਵਰਤਿਆ ਜਾਵੇ, ਪਰ ਇਹ ਸਭ ਕੁਛ ਤਾਂ ਹੀ ਹੋ ਸਕਦਾ ਹੈ ਜੇ ਜਗਾ ਜਗਾ ਦੇ ਸਿੰਘ ਕੱਠੇ ਹੋਕੇ ਇਕੱਤ੍ਰਤਾ ਕਰਕੇ ਅਕਲ ਤੇ ਬਲ ਨਾਲ ਕੰਮ ਕਰਨ, ਯਾ ਇਕੱਲੇ ਇਕੱਲੇ ਪ੍ਰੇਮੀ ਪਰਚਾਰ ਕਰਨ, ਅਰ ਹੁਣ ਤਕ ਇਹ ਸੁਧਾਰ ਤੇ ਪਰਚਾਰ ਦੀ ਸੇਵਾ ਸਿੰਘ ਸਭਾਵਾਂ ਨੇ ਕੀਤੀ ਹੈ, ਸਿੰਘ ਸਭਾਵਾਂ ਨੂੰ ਵਧੇਰੇ ਪ੍ਰੇਮ ਨਾਲ ਕੰਮ ਕਰਨਾ ਚਾਹੀਏ ਅਰ ਸ੍ਰਿਸ਼ਟੀ ਵਿਚ ਪ੍ਰੇਮ ਤੇ ਵਾਹਿਗੁਰੂ ਨਾਲ ਨੇਹੁ ਲਾਣ ਦਾ ਸੰਦੇਸਾ ਪਹੁੰਚਾਉਣਾ ਚਾਹੀਏ।

(*ਖਾਲਸਾ ਸਮਾਚਾਰ* 4 ਜੁਲਾਈ 1912 'ਚੋਂ)

ਵਾਹਿਗੁਰੂ ਪ੍ਰੇਮ ਹੈ, ਪ੍ਰੇਮ ਨਾਲ ਸਿਮਰੋ। ਰਸਤਾ ਵਿਸਮਾਦ ਹੈ ਜੋ ਸਿਫਤ ਸਲਾਹ ਨਾਲ ਮਿਲਦਾ ਹੈ। *-ਅਨਮੋਲ ਰਤਨ*

❑ ❑ ❑ ❑ ❑

# ਆਧਾ ਸਿੱਖ ਆਧਾ ਰੋਹੇਲਾ

❖ ਕਪੂਰ ਸਿੰਘ (ਆਈ.ਸੀ.ਐੱਸ)

ਅਠਾਰ੍ਹਵੀਂ ਸਦੀ ਭਾਰੀਆਂ ਤਬਦੀਲੀਆਂ ਤੇ ਤਰਥੱਲੀਆਂ ਦੀ ਸਦੀ ਸੀ। ਉੱਤਰੀ ਹਿੰਦੁਸਤਾਨ ਵਿਚ ਓਦੋਂ ਖ਼ਾਸ ਤੌਰ ਤੇ ਵੱਧ ਅਫੜਾ-ਤਫੜੀ ਪਈ ਹੋਈ ਸੀ। ਇਸ ਸਮੇਂ ਦਾ ਇਤਿਹਾਸ ਅਜੇ ਤੀਕ ਆਮ ਜਨਤਾ ਲਈ ਹਨ੍ਹੇਰੇ ਵਿਚ ਲਿਪਟਿਆ ਪਿਆ ਹੈ। ਪਾਠਕਾਂ ਨੂੰ ਡਾਕਟਰ ਇਕਬਾਲ ਦੀ, 'ਗ਼ੁਲਾਮ ਕਾਦਰ ਰੋਹੇਲਾ' ਨਾਂ ਦੀ ਕਵਿਤਾ ਯਾਦ ਹੋਵੇਗੀ। ਇਸ ਕਵਿਤਾ ਵਿਚ ਕਵੀ ਨੇ ਦੱਸਿਆ ਹੈ ਕਿ ਕਿਵੇਂ ਗ਼ੁਲਾਮ ਕਾਦਰ ਰੋਹੇਲੇ ਨੇ ਸੰਨ 1788 ਵਿੱਚ ਦਿੱਲੀ ਉਤੇ ਕਬਜ਼ਾ ਕਰਕੇ ਸ਼ਹਿਨਸ਼ਾਹ ਸ਼ਾਹ ਆਲਮ ਦੀਆਂ ਅੱਖਾਂ ਕੱਢ ਦਿੱਤੀਆਂ ਸਨ। ਇਸ ਦੇ ਬਾਅਦ ਉਸ ਨੇ ਲਾਲ ਕਿਲ੍ਹੇ ਵਿਚ ਇਕ ਜਸ਼ਨ ਮਨਾਇਆ ਸੀ, ਜਿਸ ਵਿਚ ਸ਼ਾਹੀ ਹਰਮ ਦੀਆਂ ਬੇਗ਼ਮਾਂ ਨੂੰ ਆਪਣੇ ਸਾਹਮਣੇ ਗਾਉਣ ਤੇ ਨੱਚਣ ਤੇ ਮਜਬੂਰ ਕੀਤਾ ਸੀ। ਕਈ ਲੋਕ ਇਹ ਸੁਣ ਕੇ ਹੈਰਾਨ ਹੋ ਜਾਣਗੇ ਕਿ ਇਹ ਗ਼ੁਲਾਮ ਕਾਦਰ ਰੋਹੇਲਾ ਤੇ ਇਸ ਦਾ ਪਿਉ ਜ਼ਾਬਤਾ ਖ਼ਾਨ ਵਾਲੀਏ ਰੋਹੇਲਖੰਡ, ਦੋਵੇਂ ਅੰਮ੍ਰਿਤ ਛੱਕ ਕੇ ਸਿੰਘ ਸਜ ਗਏ ਸਨ। ਇਹ ਰਸਮ 1877 ਵਿਚ ਜਮਨਾ ਦੇ ਪੱਛਮੀ ਕੰਢੇ ਉਤੇ ਥਾਨਾ ਭਵਨ ਨਾਮੀ ਪਿੰਡ ਦੇ ਸਾਹਮਣੇ ਕਰਕੇ ਵਿਸਾਖੀ ਵਾਲੇ ਦਿਨ ਸਿਰੇ ਚੜ੍ਹੀ ਸੀ। ਪਾਹੁਲ ਛੱਕਣ ਦੇ ਪਿਛੋਂ ਜ਼ਾਬਤਾ ਖ਼ਾਨ ਦਾ ਨਾਂ ਧਰਮ ਸਿੰਘ ਤੇ ਉਸ ਦੇ ਪੁੱਤਰ ਦਾ ਨਾਂ ਕਰਮ ਸਿੰਘ ਨਿਰਮਲੇ ਦੇ ਮਗਰ ਕਰਮ ਸਿੰਘ ਰਖਿਆ ਗਿਆ।

-2-

ਪਠਾਣੀ ਹੱਲਿਆਂ ਦਾ ਤਾਅ ਮੱਠਾ ਪੈ ਜਾਣ ਮਗਰੋਂ ਸਿੱਖਾਂ ਦੀਆਂ ਬਾਰਾਂ ਮਿਸਲਾਂ, ਦੋ ਟੋਲਿਆਂ ਵਿਚ ਵੰਡੀਆਂ ਗਈਆਂ ਸਨ-ਮਝੈਲ ਮਿਸਲਾਂ ਦਾ ਟੋਲਾ ਤੇ ਮਲਵਈ ਮਿਸਲਾਂ ਦਾ ਟੋਲਾ। ਮਝੈਲ ਮਿਸਲਾਂ ਨੇ ਤਾਂ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਥੱਲੇ ਪੰਜਾਬ ਵਿਚ ਆਪਣਾ ਰਾਜ ਸਥਾਪਤ ਕਰ ਲਿਆ ਤੇ ਮਲਵਈ ਮਿਸਲਾਂ ਨੇ ਗੰਗਾ-ਜਮਨਾ ਦੇ ਵਿਚਕਾਰਲੇ ਇਲਾਕੇ ਵੱਲ ਵੱਧਣਾ ਸ਼ੁਰੂ ਕਰ ਦਿੱਤਾ। ਜੇ ਕਿਧਰੇ ਇਹ ਸਭ ਮਿਸਲਾਂ ਕਿਸੇ ਇਕ ਆਗੂ ਦੇ ਮਗਰ ਲੱਗ ਕੇ ਕਿਸੇ ਸਾਂਝੇ ਆਦਰਸ਼ ਦੀ ਪ੍ਰਾਪਤੀ ਲਈ ਉਪਰਾਲਾ ਕਰਦੀਆਂ ਤਾਂ ਹਿੰਦੁਸਤਾਨ ਦਾ ਇਤਿਹਾਸ ਬਿਲਕੁਲ ਹੋਰ ਤਰ੍ਹਾਂ ਲਿਖਿਆ ਜਾਣਾ ਸੀ। ਜੇ ਸਿਰਫ਼ ਮਲਵਈ ਮਿਸਲਾਂ ਵੀ ਇਕ ਜੱਥੇ ਵਿਚ ਇਕੱਠੀਆਂ ਹੋ ਜਾਂਦੀਆਂ ਅਤੇ ਇਤਿਹਾਸ ਵਲੋਂ ਪੇਸ਼ ਕੀਤੇ ਗਏ ਅਨੇਕ ਮੌਕਿਆਂ ਵਿਚੋਂ ਕਿਸੇ ਇਕ ਨੂੰ ਵੀ ਸੰਭਾਲ ਲੈਂਦੀਆਂ ਤਾਂ ਵੀ ਉਹਨਾਂ ਉੱਤਰੀ ਹਿੰਦੁਸਤਾਨ ਵਿਚ ਇਕ ਜ਼ਬਰਦਸਤ ਤਾਕਤ ਬਣ ਜਾਣਾ ਸੀ ਅਤੇ ਉਹਨਾਂ ਵਿਚ ਸਾਰੇ ਹਿੰਦੁਸਤਾਨ ਦੀ ਕਿਸਮਤ ਨੂੰ ਘੜ ਸਕਣ ਦੀ ਸਮਰੱਥਾ ਪੈਦਾ ਹੋ ਜਾਣੀ ਸੀ, ਪਰ ਭਾਵੀ ਨੂੰ ਇਹ ਮਨਜ਼ੂਰ ਨਹੀਂ ਸੀ। ਮਲਵਈ ਮਿਸਲਾਂ ਦੇ ਸਰਦਾਰ ਕਦੀ ਵੀ ਆਪਸ ਵਿੱਚ ਨਾ ਜੁੜ ਸਕੇ ਅਤੇ ਕਦੀ ਵੀ ਕਿਸੇ ਸਾਂਝੇ ਆਦਰਸ਼ ਵੱਲ ਨਾ ਦੇਖ ਸਕੇ ਤੇ ਨਾ ਹੀ ਇਨ੍ਹਾਂ ਵਿਚ ਕਿਸੇ ਮੌਕੇ ਨੂੰ ਸੰਭਾਲਣ ਦੀ ਸਿਆਣਪ ਪੈਦਾ ਹੋਈ। 1769 ਤੋਂ ਲੈ ਕੇ 1799 ਤੱਕ ਇਨ੍ਹਾਂ ਦੇ ਹੱਥ ਕਈ ਇਹੋ ਜਿਹੇ ਮੌਕੇ ਆਏ। ਇਸ ਸਮੇਂ ਮੁਗ਼ਲ ਸਮਾਰਾਜ ਉਹਨਾਂ ਦੇ ਪੈਰਾਂ ਵਿਚ ਚੁਫਾਲੀ ਢੱਠਾ ਪਿਆ ਸੀ ਅਤੇ ਉਹ ਜਿਸ ਵੇਲੇ ਚਾਹੁੰਦੇ, ਉਸ ਨੂੰ ਕਾਬੂ ਕਰ ਸਕਦੇ ਸਨ। ਰਾਜਪੂਤ, ਜੱਟ, ਰੋਹੇਲੇ ਤੇ ਅਵਧ ਦਾ ਨਵਾਬ ਖ਼ਾਲਸੇ ਦੇ ਦਲਾਂ ਦਾ ਨਾਂ ਸੁਣ ਕੇ ਕੰਬਦੇ ਸਨ ਅਤੇ ਆਪਣੀ ਇਸ ਬੇਬਸੀ ਨੂੰ ਲੁਕਾਉਣ ਤਕ ਦਾ ਯਤਨ ਨਹੀਂ ਕਰਦੇ ਸਨ। ਦੋ ਹੋਰ ਤਾਕਤਾਂ ਹਿੰਦੁਸਤਾਨ ਵਿੱਚ ਸਨ, ਜਿਨ੍ਹਾਂ ਦੀ ਸਰਬ ਹਿੰਦ ਮਹੱਤਤਾ ਸੀ। ਮਰਹੱਟਿਆਂ ਦੀ ਸਲਤਨਤ ਇਕ ਚਲੀ ਹੋਈ ਆਤਸ਼ਬਾਜ਼ੀ ਵਾਂਗ ਸੀ, ਭਾਵੇਂ ਇਹ ਗੱਲ ਅਜੇ ਸਰਬ ਸਾਧਾਰਨ ਨੂੰ ਪ੍ਰਤੱਖ ਨਹੀਂ ਸੀ। ਜੇ ਉਸ ਵੇਲੇ ਸਿੱਖਾਂ ਵਿਚ ਕੋਈ ਸਿਆਣਾ ਤੇ ਦੀਰਘ-ਦ੍ਰਿਸ਼ਟੀ ਵਾਲਾ ਆਗੂ ਹੁੰਦਾ ਤਾਂ ਸਿੱਖ ਮਰਹੱਟਿਆਂ ਦੀ ਸਲਤਨਤ ਆਪਣੇ ਅਧੀਨ ਕਰ ਸਕਦੇ ਸਨ। ਮਰਹੱਟੇ ਖ਼ੁਦ-ਬਖ਼ੁਦ ਸਿੱਖਾਂ ਦੀ ਸਰਦਾਰੀ ਨੂੰ ਇਸ ਸ਼ਰਤ ਉਤੇ ਮੰਨਣ ਲਈ ਤਿਆਰ ਸਨ ਤਾਂ ਜੋ ਸਿੱਖ ਉਨ੍ਹਾਂ ਦੀ ਅੰਗ੍ਰੇਜ਼ਾਂ ਦੇ ਖ਼ਿਲਾਫ਼ ਸਹਾਇਤਾ ਕਰਨ। ਅੰਗਰੇਜ਼ ਉਸ ਵੇਲੇ ਅਜੇ ਨਵੇਂ-ਨਵੇਂ ਹੀ ਦੇਸ਼ ਦੇ ਰਾਜਸੀ ਮੈਦਾਨ ਵਿਚ ਉਤਰੇ ਸਨ, ਪਰੰਤੂ ਉਨ੍ਹਾਂ ਨੇ ਜੜ੍ਹਾਂ ਅਜੇ ਨਹੀਂ ਸਨ ਪਕੜੀਆਂ। ਚਾਰ ਸਾਲ ਪਹਿਲਾਂ ਕਲਾਈਵ ਨੂੰ ਬੰਗਾਲ ਦੀ ਦੀਵਾਨੀ ਮਿਲੀ ਸੀ ਅਤੇ ਜਾਨ ਕੰਪਨੀ ਦੇ ਸੁਦਾਗਰਾਂ ਦੀਆਂ ਇਹ ਦੇਖ ਕੇ ਕਿ ਉਨ੍ਹਾਂ ਦੇ ਹੱਥਾਂ ਵਿਚ ਕਿਤਨੀ ਅਪਾਰ ਤਾਕਤ ਆ ਗਈ ਹੈ, ਅੱਖਾਂ ਅਜੇ ਹੈਰਾਨੀ ਨਾਲ ਟੱਡੀਆਂ ਹੀ ਹੋਈਆਂ ਸਨ। ਮਾਲਵੇ ਦੀਆਂ ਸਿੱਖ ਮਿਸਲਾਂ ਨੇ ਇਸ ਸਮੇਂ ਤੋਂ ਕੋਈ ਲਾਭ ਨਾ ਉਠਾਇਆ ਅਤੇ ਜੋ ਅਥਾਹ ਸ਼ਕਤੀ ਗੁਰੂ ਗੋਬਿੰਦ ਸਿੰਘ ਦੀ ਕਰਾਮਾਤ ਨੇ ਉਨ੍ਹਾਂ ਦੇ ਹੱਥ ਦਿੱਤੀ ਸੀ, ਉਸ ਨੂੰ ਇਨ੍ਹਾਂ ਖਾਨਾ ਜੰਗੀ ਅਤੇ ਗੰਗ ਦੁਆਬ ਵਿੱਚ ਲੁੱਟ ਮਾਰ ਕਰਨ ਉਤੇ ਹੀ ਅਜਾਈਂ ਗੰਵਾ ਦਿੱਤਾ। ਗੰਗ ਦੁਆਬ ਵਿੱਚ ਸਿੱਖਾਂ ਦੇ ਇਨ੍ਹਾਂ ਹਮਲਿਆਂ ਦੇ ਕਾਰਨ ਹੀ ਜ਼ਾਬਤਾ ਖ਼ਾਨ ਦਾ ਸਿੱਖਾਂ ਨਾਲ ਸੰਬੰਧ ਹੋਇਆ ਤੇ ਉਸ ਨੂੰ ਸਿੱਖ ਧਰਮ ਦੀ ਸੂਝ ਪਈ, ਜਿਸ ਨਾਲ ਉਹ ਅੰਤ ਨੂੰ ਸਿੰਘ ਸਜ ਗਿਆ।

-3-

ਸੰਨ 1773 ਈਸਵੀ ਨੂੰ ਸਿੱਖਾਂ ਨੇ ਇਕ ਭਾਰੀ ਦਲ ਨਾਲ, ਕਰਮ ਸਿੰਘ ਸ਼ਹੀਦ ਦੀ ਜੱਥੇਦਾਰੀ ਹੇਠਾਂ, ਜ਼ਾਬਤਾ ਖ਼ਾਨ ਦੇ ਇਲਾਕੇ ਉਤੇ ਹਮਲਾ ਕੀਤਾ। ਜ਼ਾਬਤਾ ਖ਼ਾਨ ਉਤੇ ਸਿੰਘਾਂ ਦਾ ਇਤਨਾ ਭੈਅ ਛਾਇਆ ਹੋਇਆ ਸੀ ਕਿ ਉਹ ਗੌਸ ਗੜ੍ਹ ਦੇ ਕਿਲ੍ਹੇ ਵਿਚੋਂ ਬਾਹਰ ਹੀ ਨਾ ਨਿਕਲਿਆ। ਸਿੱਖਾਂ ਨੇ ਪੈਂਦਿਆ ਹੀ ਜਲਾਲਬਾਦ ਨੂੰ ਮਾਰ ਲਿਆ। ਇਸ ਜਲਾਲਬਾਦ ਦੇ ਨਵਾਬ ਸਯਦ ਹਸਨ ਖ਼ਾਨ ਨੇ ਇਕ ਬ੍ਰਾਹਮਣ ਦੀ ਵਿਵਾਹਤ ਕੰਨਿਆਂ ਨੂੰ ਧੱਕੋ-ਜੋਰੀ ਆਪਣੇ ਮਹਿਲਾਂ ਵਿਚ ਪਾ ਲਿਆ ਸੀ ਅਤੇ ਇਸ ਬ੍ਰਾਹਮਣ ਨੇ ਕਰਮ ਸਿੰਘ ਸ਼ਹੀਦ ਕੋਲ ਆ ਕੇ ਫ਼ਰਿਆਦ ਕੀਤੀ ਸੀ। ਸਿੱਖਾਂ ਨੇ ਸਯਦ ਹਸਨ ਖ਼ਾਨ ਨੂੰ ਉਸਦੇ ਪਾਪਾਂ ਦਾ ਦੰਡ ਦਿੱਤਾ ਅਤੇ ਉਸ ਦੇ ਕਰਮਚਾਰੀ ਹਿੰਦੂ ਦਲਾਲ ਨੂੰ ਵੀ ਦੰਡਿਆ ਜੋ ਕਿ ਨਵਾਬ ਨੂੰ ਉਸ ਇਲਾਕੇ ਦੀਆਂ ਰੂਪਵਤੀ ਕੁੜੀਆਂ ਦੀ ਸੂਹ ਦਿੰਦਾ ਹੁੰਦਾ ਸੀ। ਸਿੱਖਾਂ ਨੇ ਉਸ ਬ੍ਰਾਹਮਣ ਕੰਨਿਆ ਨੂੰ ਛੁਡਾ ਕੇ ਉਸ ਦੇ ਹੱਥ ਦਾ ਪੱਕਾ ਹੋਇਆ ਭੋਜਨ ਉਸਦੀ ਬ੍ਰਾਹਮਣ ਬ੍ਰਾਦਰੀ ਨੂੰ ਛਕਾਇਆ ਤਾਂ ਜੁ ਸਿੱਖਾਂ ਦੇ ਚਲੇ ਜਾਣ ਪਿੱਛੋਂ ਬਰਾਦਰੀ ਉਸ ਕੰਨਿਆ ਨੂੰ ਤ੍ਰਿਸਕਾਰ ਨਾ ਦੇਵੇ। ਇਸ ਕੰਨਿਆ ਦੇ ਪਤੀ ਨੂੰ ਵੀ ਸਿੱਖਾਂ ਨੇ ਬਹੁਤ ਕੁਝ ਧਨ ਲੜਕੀ ਦੇ ਦਾਜ ਵਜੋਂ ਦਿੱਤਾ ਤਾਂ ਜੋ ਉਹ ਇਸ ਅਬਲਾ ਨੂੰ ਸਤਿਕਾਰ ਨਾਲ ਰੱਖੇ। ਖ਼ਾਲਸੇ ਨੇ ਇਸ ਕੰਨਿਆ ਨੂੰ ਆਪਣੀ ਭੈਣਾ ਬਣਾ ਲਿਆ। ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਉਹ ਸਭ ਹਾਲ ਖੋਹਲ ਕੇ ਦਿੱਤੇ ਹੋਏ ਹਨ। ਇਸ ਸਮੇਂ ਹੀ ਜ਼ਾਬਤਾ ਖ਼ਾਨ ਨੇ ਕੁਝ ਸਤਿਕਾਰ ਭਰੇ ਪੈਗ਼ਾਮ ਕਰਮ ਸਿੰਘ ਸ਼ਹੀਦ ਨੂੰ ਭੇਜੇ ਅਤੇ ਇੱਛਾ ਪ੍ਰਗਟ ਕੀਤੀ ਕਿ ਉਸ ਨੂੰ ਸਿੱਖ ਧਰਮ ਦੀ ਸਿੱਖਿਆ ਦੇਣ ਦਾ ਪ੍ਰਬੰਧ ਕੀਤਾ ਜਾਏ। ਖ਼ਾਲਸੇ ਨੇ ਤੁਰੰਤ ਹੀ ਇਕ ਯੋਗ ਗ੍ਰੰਥੀ ਗਿਆਨੀ ਨੂੰ ਗ੍ਰੰਥ ਪੋਥੀਆਂ ਦੇ ਕੇ ਜ਼ਾਬਤਾ ਖ਼ਾਨ ਕੋਲ ਭੇਜ ਦਿੱਤਾ।

-4-

ਇਸ ਤੋਂ ਪਿਛੋਂ ਸੰਨ 1775 ਈਸਵੀ ਵਿਚ ਪਤਾ ਚੱਲਦਾ ਹੈ ਕਿ ਸਿੱਖਾਂ ਅਤੇ ਜ਼ਾਬਤਾ ਖ਼ਾਨ ਦਾ ਪੱਕਾ ਸਮਝੌਤਾ ਹੋ ਗਿਆ। ਇਸ ਸਾਲ ਸਿੱਖਾਂ ਨੇ ਗੰਗ ਦੁਆਬ ਦੇ ਇਲਾਕਿਆਂ ਉੱਤੇ ਇਕ ਵੱਡਾ ਹਮਲਾ ਕੀਤਾ। ਮਲਵਈ ਸਿੱਖਾਂ ਦੇ ਦਲ ਕਰਨਾਲ ਦੇ ਲਾਗੇ 'ਕੱਠੇ ਹੋਏ, ਜਿਥੇ ਉਨ੍ਹਾਂ ਨੇ ਆਪਣੇ ਆਪ ਨੂੰ ਤਿੰਨ ਜੱਥਿਆਂ ਵਿਚ ਵੰਡ ਲਿਆ। ਰਾਏ ਸਿੰਘ ਭੰਗੀ, ਤਾਰਾ ਸਿੰਘ ਘੇਬਾ ਅਤੇ ਬਘੇਲ ਸਿੰਘ ਕਰੋੜ-ਸਿੰਘੀਆ ਅੱਡ-ਅੱਡ ਜੱਥੇਦਾਰ ਥਾਪੇ ਗਏ। 22 ਅਪ੍ਰੈਲ 1775 ਨੂੰ ਇਹ ਤਿੰਨ ਜੱਥੇ ਕੁੰਜਪੁਰੇ ਤੋਂ ਕੁਝ ਉੱਤੇ ਬੇਗੀ ਘਾਟ ਦੇ ਰਾਹ ਜਮੁਨਾ ਤੋਂ ਪਾਰ ਹੋ ਗਏ। ਸਾਨੂੰ ਇਸ ਤਾਰੀਖ਼ ਦਾ ਇਸ ਕਰਕੇ ਪਤਾ ਹੈ ਕਿ ਜਾਨ ਕੰਪਨੀ ਦਾ ਇਕ ਖ਼ੁਫ਼ੀਆ ਅਖ਼ਬਾਰ ਨਵੀਸ ਉਨ੍ਹਾਂ ਦਿਨਾਂ ਵਿਚ ਸਿੱਖ ਦਲ ਦੀਆਂ ਖ਼ਬਰਾਂ ਅੰਗਰੇਜ਼ਾਂ ਨੂੰ ਭੇਜ ਰਿਹਾ ਸੀ। ਜ਼ਾਬਤਾ ਖ਼ਾਨ ਨੇ ਸਿੱਖਾਂ ਦਾ ਮੁਕਾਬਲਾ ਕਰਨ ਲਈ ਕੋਈ ਕਦਮ ਨਾ ਉਠਾਇਆ ਅਤੇ ਸਿੱਖਾਂ ਨੇ ਉਸ ਦੇ ਇਲਾਕੇ ਵਿਚ ਕਈ ਕਿਲ੍ਹੇ ਤੋੜ ਸੁੱਟੇ। ਲਖਨੌਟੀ, ਜਾਮਗੜ੍ਹ, ਅਤੇ ਅੰਬੇਹਟਾ ਆਦਿ ਤੋਂ ਸਿੱਖਾਂ ਨੇ ਕਰ ਉਗਰਾਹਿਆ। ਇਸ ਦੇ ਉਪਰੰਤ, ਖ਼ਾਲਸੇ ਦੇ ਦਲਾਂ ਨੇ ਦਿਉਬੰਦ ਨੂੰ ਘੇਰ ਲਿਆ। ਇਹ ਉਹੋ ਦਿਉਬੰਦ ਹੈ ਜੋ ਵਰਤਮਾਨ ਸਮੇਂ ਵਿਚ ਮੁਸਲਮਾਨਾਂ ਦੀ ਦੀਨੀ ਵਿੱਦਿਆ ਦਾ ਬੜਾ ਭਾਰੀ ਕੇਂਦਰ ਹੋਣ ਕਰਕੇ ਪ੍ਰਸਿੱਧ ਹੈ। ਥੋੜ੍ਹੇ ਜਿਹੇ ਮੁਕਾਬਲੇ ਪਿਛੋਂ ਦਿਉਬੰਦ ਦਾ ਕਿਲ੍ਹਾ ਵੀ ਟੁੱਟ ਗਿਆ ਅਤੇ ਇਹ ਰਾਏ ਸਿੰਘ ਭੰਗੀ ਦੇ ਹਿੱਸੇ ਵਿਚ ਆਇਆ। ਇਥੋਂ ਸਿੱਖ ਦਲਾਂ ਨੇ ਗੌਂਸਗੜ੍ਹ ਦਾ ਰੁਖ ਕੀਤਾ ਜੋ ਰੁਹੇਲਖੰਡ ਦੀ ਰਾਜਧਾਨੀ ਸੀ। ਜ਼ਾਬਤਾ ਖ਼ਾਨ ਨੇ ਸਿੰਘਾਂ ਦੇ ਮੁਕਾਬਲੇ ਦੀ ਕੋਈ ਤਿਆਰੀ ਨਾ ਕੀਤੀ ਅਤੇ ਅੱਗੇ ਹੋ ਕੇ ਪੰਜਾਹ ਹਜ਼ਾਰ ਰੁਪਏ ਦੀ ਨਜ਼ਰ ਲੈ ਕੇ ਜਾ ਮਿਲਿਆ। ਇਥੇ ਜ਼ਾਬਤਾ ਖ਼ਾਨ ਅਤੇ ਸਿੱਖਾਂ ਦੇ ਦਰਮਿਆਨ ਇਕ ਸੰਧੀ ਹੋਈ ਜੋ ਕਿ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਦੇ ਬਰਖ਼ਿਲਾਫ਼ ਸੀ। ਇਸ ਤੋਂ ਪਿਛੋਂ ਜ਼ਾਬਤਾ ਖ਼ਾਨ ਮਰਦੇ ਦਮ ਤਕ ਆਪਣੇ ਕੌਲ ਕਰਾਰਾਂ ਤੇ ਪਰਪੱਕ ਰਿਹਾ। ਜਿਥੋਂ ਤਕ ਦਿੱਲੀ ਦੇ ਬਾਦਸ਼ਾਹ ਦੀ ਮੁਖ਼ਾਲਫ਼ਤ ਦਾ ਸੰਬੰਧ ਸੀ, ਸਿੱਖਾਂ ਅਤੇ ਜ਼ਾਬਤਾ ਖ਼ਾਨ ਦਾ ਪ੍ਰਸਪਰ ਸਮਝੌਤਾ ਅਹਿੱਲ ਰਿਹਾ। ਜ਼ਾਬਤਾ ਖ਼ਾਨ ਇਸ ਵੇਲੇ ਬੜੇ ਵਿਸ਼ਾਲ ਸੁਫ਼ਨੇ ਲੈ ਰਿਹਾ ਸੀ। ਉਸ ਦਾ ਮਨਸ਼ਾ ਇਹ ਸੀ ਕਿ ਉਹ ਨਾ ਕੇਵਲ ਦਿੱਲੀ ਦੇ ਬਾਦਸ਼ਾਹ ਨੂੰ ਹੀ ਕੋਈ ਹਾਲ੍ਹਾ ਭਰੇ ਸਗੋਂ ਆਪ ਸਿੰਘ ਸਜ ਕੇ ਅਤੇ ਖ਼ਾਲਸਾ ਦਲਾਂ ਦੀ ਸਹਾਇਤਾ ਨਾਲ ਉੱਤਰੀ ਤੇ ਪੂਰਬੀ ਹਿੰਦੁਸਤਾਨ ਵਿਚ ਇਕ ਮਹਾਨ ਸਲਤਨਤ ਦੀ ਬੁਨਿਆਦ ਰੱਖੇ ਅਤੇ ਇਸ ਤਰ੍ਹਾਂ ਆਪਣੇ ਖ਼ਾਨਦਾਨ ਅਤੇ ਖ਼ਾਲਸੇ ਨੂੰ ਸਾਰੇ ਹਿੰਦੁਸਤਾਨ ਵਿਚ ਇਕ ਸ਼ਰੋਮਣੀ ਤਾਕਤ ਬਣਾ ਦੇਵੇ। ਇਹ ਗੱਲ ਨਿਸਚੇ ਹੈ ਕਿ ਇਸ ਸਮੇਂ ਜ਼ਾਬਤਾ ਖ਼ਾਨ ਦਾ ਪਿਆਰ ਸਿੱਖ ਧਰਮ ਨਾਲ ਪ੍ਰਪੱਕ ਹੋ ਚੁੱਕਾ ਸੀ ਅਤੇ ਉਸ ਦਾ ਇਰਾਦਾ, ਇਕ ਸਿੱਖ ਸਰਦਾਰ ਦੀ ਸ਼ਕਲ ਵਿਚ ਸਾਰੇ ਹਿੰਦੁਸਤਾਨ ਉਤੇ ਛਾ ਜਾਣ ਦਾ ਸੀ।

-5-

ਸਿੱਖਾਂ ਨਾਲ ਸਮਝੌਤਾ ਕਰਨ ਤੋਂ ਪਿਛੋਂ, ਜ਼ਾਬਤਾ ਖ਼ਾਨ ਦਿੱਲੀ ਦੇ ਮੁਗ਼ਲ ਸ਼ਹਿਨਸ਼ਾਹ ਨਾਲ ਖੁਲ੍ਹਮ-ਖੁਲ੍ਹਾ ਵਿਗੜ ਗਿਆ। ਉਸ ਨਜ਼ੂਲ ਜ਼ਮੀਨਾਂ ਪਰਤਾਣ ਅਥਵਾ ਸ਼ਾਹੀ ਕਰ ਭਰਨ ਤੋਂ ਸਾਫ਼ ਇਨਕਾਰ ਕਰ ਦਿੱਤਾ। ਸ਼ਹਿਨਸ਼ਾਹ ਨੇ ਜਵਾਬ ਵਿਚ ਜ਼ਾਬਤਾ ਖ਼ਾਨ ਦੇ ਕੁਛ ਖ਼ਿਤਾਬ, ਮੀਰ ਬਖ਼ਸ਼ੀ, ਆਦਿ ਜ਼ਬਤ ਕਰ ਲਏ ਅਤੇ ਨਜ਼ਫ਼ ਖ਼ਾਨ ਨੂੰ ਹੁਕਮ ਦਿੱਤਾ ਕਿ ਉਹ ਰੋਹੇਲ ਖੰਡ ਤੇ ਚੜ੍ਹਾਈ ਕਰਕੇ ਜ਼ਾਬਤਾ ਖ਼ਾਨ ਨੂੰ ਦੰਡ ਦੇਵੇ। ਜਦੋਂ ਸ਼ਾਹੀ ਲਸ਼ਕਰ ਗੌਂਸਗੜ੍ਹ ਵੱਲ ਵਧਣ ਲੱਗਾ ਤਦ ਜ਼ਾਬਤਾ ਖ਼ਾਨ ਨੇ ਆਪਣੇ ਮੀਰ ਮੁਨਸ਼ੀ ਮਨਸੁਖ ਰਾਏ ਨੂੰ ਸਿੱਖਾਂ ਵੱਲ ਭੇਜਿਆ ਅਤੇ ਸਿੱਖਾਂ ਨੇ ਛੇ ਹਜ਼ਾਰ ਘੋੜ ਚੜ੍ਹੇ ਸ਼ਾਹੀ ਫ਼ੌਜਾਂ ਨਾਲ ਮੁਕਾਬਲੇ ਲਈ ਭੇਜੇ। ਸਿੱਖਾਂ ਨੇ ਹਰਾਵਲੀ ਝਪਟਾਂ ਫਿਰ ਸ਼ਾਹੀ ਲਸ਼ਕਰ ਨੂੰ ਇਕ ਤੋਂ ਵੱਧ ਹਾਰ ਦਿੱਤੀ ਅਤੇ ਇਹ ਸੁਣ ਕੇ ਸ਼ਹਿਨਸ਼ਾਹ ਆਪ ਫ਼ੌਜਾਂ ਦੀ ਕਮਾਨ ਕਰਨ ਚੱਲ ਪਿਆ। ਸ਼ਹਿਨਸ਼ਾਹ ਨੇ ਆਪਣਾ ਕੈਂਪ ਰਾਏ ਪੁਰ ਗੱਡਿਆ, ਜਿਸ ਉੱਤੇ ਕਿ ਸਿੱਖ ਤੇ ਰੋਹੇਲੇ ਬਿਜਲੀ ਵਾਂਗਰ ਆ ਪਏ ਅਤੇ ਸ਼ਾਹੀ ਸੈਨਾ ਨੂੰ ਭਾਂਜ ਦੇ ਦਿੱਤੀ। ਇਤਨੇ ਨੂੰ ਵੱਡਾ ਸ਼ਾਹੀ ਲਸ਼ਕਰ ਵੀ ਨਜ਼ਫ਼ ਖ਼ਾਨ ਦੀ ਕਮਾਨ ਹੇਠਾਂ ਪੁੱਜ ਗਿਆ। ਸਿੱਖਾਂ ਨੇ ਵਲੇਵਾਂ ਪਾ ਕੇ ਸ਼ਾਹੀ ਲਸ਼ਕਰ ਦੀ ਸੱਜੀ ਬਾਹੀ ਉਤੇ ਹੱਲਾ ਬੋਲ ਦਿੱਤਾ ਅਤੇ ਸ਼ਾਹੀ ਤੋਪਖ਼ਾਨਾ ਬਰਬਾਦ ਕਰ ਦਿੱਤਾ, ਪਰੰਤੂ ਦੂਸਰੇ ਪਾਸਿਓਂ ਸ਼ਾਹੀ ਲਸ਼ਕਰ ਦੀ ਗਿਣਤੀ ਦੇ ਸਾਹਮਣੇ ਰੋਹੇਲੇ ਧਕੇਲੇ ਗਏ ਅਤੇ ਇਸ ਤਰ੍ਹਾਂ ਜ਼ਾਬਤਾ ਖ਼ਾਨ ਨੂੰ ਭਾਜੜ ਪੈ ਗਈ। ਇਸ ਅਫੜਾ-ਤਫੜੀ ਵਿਚ ਜ਼ਾਬਤਾ ਖ਼ਾਨ ਆਪਣੇ ਪੁੱਤਰ ਗ਼ੁਲਾਮ ਕਾਦਰ ਸਮੇਤ ਸਿੱਖ ਦਲ ਵਿਚ ਪਹੁੰਚ ਗਿਆ ਅਤੇ ਉਹਨਾਂ ਦੀ ਸ਼ਰਨ ਮੰਗੀ। ਸਿੱਖ ਦਲ ਜ਼ਾਬਤਾ ਖ਼ਾਨ ਸਮੇਤ ਜਮਨਾ ਦੇ ਉਰਾਰ ਮੁੜ ਆਇਆ।

-6-

ਵਿਸਾਖੀ ਦਾ ਉਤਸਵ ਕੁਝ ਦਿਨਾਂ ਪਿੱਛੋਂ ਹੀ ਆ ਗਿਆ ਅਤੇ ਸਿੱਖ ਦਲਾਂ ਨੇ ਖ਼ਾਲਸੇ ਦੇ ਇਸ ਜਨਮ ਦਿਨ ਨੂੰ ਬੜੇ ਉਤਸ਼ਾਹ ਨਾਲ ਮਨਾਇਆ। ਸਵੇਰੇ ਦੇ ਦੀਵਾਨ ਵਿਚ ਜ਼ਾਬਤਾ ਖ਼ਾਨ ਆਪਣੇ ਪੁੱਤਰ ਕਾਦਰ ਸਮੇਤ ਹੱਥ ਬੰਨ੍ਹ ਕੇ ਖੜਾ ਹੋ ਗਿਆ ਅਤੇ ਅੰਮ੍ਰਿਤ ਛੱਕਣ ਦੀ ਯਾਚਨਾ ਕੀਤੀ। ਕਰਮ ਸਿੰਘ ਨਿਰਮਲਾ ਉਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠਾ ਸੀ। ਸੰਗਤਾਂ ਦੀ ਆਗਿਆ ਲੈ ਕੇ ਅੰਮ੍ਰਿਤ ਤਿਆਰ ਕੀਤਾ ਗਿਆ ਅਤੇ ਜ਼ਾਬਤਾ ਖ਼ਾਨ ਤੇ ਉਸ ਦੇ ਪੁੱਤਰ ਨੂੰ ਮਰਯਾਦਾ ਅਨੁਸਾਰ ਛਕਾਇਆ ਗਿਆ। ਜ਼ਾਬਤਾ ਖ਼ਾਨ ਦਾ ਨਵਾਂ ਨਾਂ ਧਰਮ ਸਿੰਘ ਅਤੇ ਉਸ ਦੇ ਪੁੱਤਰ ਦਾ ਕਰਮ ਸਿੰਘ ਰਖਿਆ ਗਿਆ।

-7-

ਕਨਿੰਘਮ ਆਪਣੀ ਪੁਸਤਕ, 'ਸਿੱਖਾਂ ਦੀ ਤਵਾਰੀਖ਼', ਦੇ 117 ਸਫ਼ੇ ਉਤੇ ਲਿਖਦਾ ਹੈ: "ਜ਼ਾਬਤਾ ਖ਼ਾਨ ਸਿੱਖਾਂ ਨਾਲ ਬਣਾਈ ਰੱਖਣ ਦਾ ਇਸ ਹੱਦ ਤਕ ਚਾਹਵਾਨ ਸੀ ਕਿ ਕਿਹਾ ਜਾਂਦਾ ਹੈ ਕਿ ਉਸ ਨੇ ਪਾਹੁਲ ਲੈ ਲਈ ਅਤੇ ਆਪਣਾ ਨਾਮ ਡੱਰੁਮ ਸਿੰਘ ਰਖਵਾ ਲਿਆ।" ਫ਼ਾਰਸਟਰ ਆਪਣੀ ਪੁਸਤਕ ਦੇ 325 ਸਫ਼ੇ ਉਤੇ ਲਿਖਦਾ ਹੈ ਕਿ "ਰੋਹੇਲਾ ਸਰਦਾਰ, ਜੋ ਕਿ ਨਜੀਬੁਦੌਲਾ ਦਾ ਪੁੱਤਰ ਸੀ, ਸਿੱਖਾਂ ਸਾਹਮਣੇ ਬਿਲਕੁਲ ਨਾ ਅੜਿਆ, ਉਨ੍ਹਾਂ ਦੀ ਪ੍ਰਸੰਨਤਾ ਲੈਣ ਲਈ, ਇਹ ਗੱਲ ਆਮ ਮਸ਼ਹੂਰ ਹੈ ਕਿ ਉਹ ਗੁਰੂ ਨਾਨਕ ਦੇ ਧਰਮ ਵਿਚ ਆ ਗਿਆ ਤੇ ਆਪਣਾ ਨਾਂ ਧਰਮ ਸਿੰਘ ਰਖਵਾ ਲਿਆ।" ਜਾਪਦਾ ਹੈ ਕਿ ਜ਼ਾਬਤਾ ਖ਼ਾਨ ਜੋ ਕਿ ਹੁਣ ਸਰਦਾਰ ਧਰਮ ਸਿੰਘ ਬਣ ਚੁੱਕਾ ਸੀ ਆਪਣੇ ਜੀਵਨ ਦੇ ਅਖ਼ੀਰ ਦਿਨਾਂ ਤਕ ਇਕ ਸ਼ਰਧਾਵਾਨ ਸਿੱਖ ਦਾ ਜੀਵਨ ਬਤੀਤ ਕਰਦਾ ਰਿਹਾ। ਜੋ ਸਮਝੌਤਾ ਉਸ ਦੇ ਅਤੇ ਜਮਨਾ ਪਾਰ ਖ਼ਾਲਸੇ ਦੇ ਦਲਾਂ ਦੇ ਦਰਮਿਆਨ 1775 ਵਿਚ ਹੋ ਚੁੱਕਾ ਸੀ, ਉਹ ਹੋਰ ਵੀ ਪ੍ਰਪੱਕ ਹੋ ਗਿਆ ਅਤੇ ਉਸ ਦੇ ਸਿੰਘ ਸਜਣ ਨਾਲ ਉਸ ਦਾ ਦਬਦਬਾ ਬਹੁਤ ਵੱਧ ਗਿਆ ਸੀ। ਦਿੱਲੀ ਦੇ ਸ਼ਹਿਨਸ਼ਾਹ ਨੇ ਕਈ ਯਤਨ ਜ਼ਾਬਤਾ ਖ਼ਾਨ ਨੂੰ ਆਪਣੀ ਵੱਲ ਖਿੱਚਣ ਦੇ ਕੀਤੇ, ਪਰੰਤੂ ਜ਼ਾਬਤਾ ਖ਼ਾਨ ਨੇ ਉਹ ਸਭ ਠੁਕਰਾ ਦਿਤੇ ਅਤੇ ਉਹ ਸ਼ਹਿਨਸ਼ਾਹ ਦਾ ਇਕ ਅੜਕਵਾਂ ਸ਼ਤਰੂ ਬਣਿਆ ਰਿਹਾ। ਰੋਹੇਲਖੰਡ ਦੇਸ਼ ਵਿਚ ਉਸ ਦੇ ਸਿੰਘ ਸਜਣ ਕਰਕੇ ਉਸ ਨੂੰ ਕੁਝ ਦਿੱਕਤਾਂ ਪੇਸ਼ ਆਈਆਂ। ਰੋਹੇਲੇ ਅਸਲ ਵਿਚ ਪਠਾਣ ਸਨ ਜੋ ਕਿ ਅਠਾਰ੍ਹਵੀਂ ਸਦੀ ਦੇ ਆਦਿ ਵਿਚ ਦਿੱਲੀ ਅਤੇ ਹਿਮਾਲਿਆ ਦੇ ਦਰਮਿਆਨੀ ਦੇਸ਼ ਵਿੱਚ ਤਾਕਤ ਪਕੜ ਗਏ ਸਨ। ਬਰੇਲੀ ਇਸ ਦੇਸ਼ ਦਾ ਵੱਡਾ ਸ਼ਹਿਰ ਸੀ ਅਤੇ ਰੋਹੇਲਿਆਂ ਵਿਚ ਕਈ ਸਰਦਾਰ ਸਨ, ਜਿਨ੍ਹਾਂ ਵਿਚ ਸਭ ਤੋਂ ਮਹਾਨ ਸਰਦਾਰ ਜ਼ਾਬਤਾ ਖ਼ਾਨ ਸੀ। ਜ਼ਾਬਤਾ ਖ਼ਾਨ ਦਾ ਇਲਾਕਾ ਸਹਾਰਨਪੁਰ ਤੋਂ ਲੈ ਕੇ ਜਮਨਾ ਦੇ ਨਾਲ-ਨਾਲ ਦਿੱਲੀ ਨਾਲ

(ਬਾਕੀ ਪੰਨਾ 11 ਤੇ)

# Speech by H.E. The Lt. Governor Dr. Iqbal Singh at the International Conference organised by Pondicherry University




H.E. The Lt. Governor of Puducherry Dr. Iqbal Singh delivering the Inaugural Address at the International Conference on 'Engaging Canada - Engaging India' organised by Pondicherry University on June 11, 2012

Ms. Christiane Piche, Hon'ble Assistant Deputy Minister of Higher Education, Quebec, Mr. Benoit Jean Bernard, Consul and Director Quebec Office, Mumbai, Dr. Braj Sinha, President, Shastri Indo Canadian Institute, Dr. Dev Swarup, Joint Secretary, UGC, Prof. J.A.K. Tareen, Vice Chancellor, Pondicherry University, Prof. M. Ramadass, Director of Studies, Educational Innovations and Rural reconstruction, Pondicherry University. Learned Professors from India and abroad, Distinguished guests, Dignitaries on and off the dais, Members of the Print & Visual Media

Ladies and Gentlemen

I am immensely delighted to be with you at the inaugural day of the International Conference on *'Engaging Canada – Engaging India: The French Canadian Context'*.

I am extremely happy to note that that we have assembled here to forge a global friendship through the common bonding language of French, that is one of the official languages of Canada and also the Union Territory of Puducherry. The significance of language is incomparable. It is a vital tool in human life. It is not just confined to being a means of communicating one's thoughts and ideas to the rest, but has also become a tool for forging friendships, cultural ties as well as economic relationships.

Throughout history, learned men have reflected on the importance of language in our lives. Scholar Benjamin Whorf has noted that language shapes our thoughts and emotions and determines our perception of reality. For linguist Edward Sapir, language is not just a vehicle for carrying out expressions of thoughts, perceptions, sentiments, and values characteristic of a community, but is a representation of a fundamental expression of social identity. He also believes that language helps in maintaining the feelings of cultural kinship.

India and Canada have longstanding bilateral relationship based on shared democratic values, the multi-cultural, multi-ethnic and multi-religious nature of two societies and strong people-to-people contacts. In recent years, both countries have been working to enhance bilateral cooperation in a number of areas of mutual importance. It is heartening that Pondicherry University has seized the opportunity to be part of this mutual co-operation.

Puducherry is known for its French identity. As a matter of fact, the U.T. of Puducherry is deeply committed to promotion of French studies. There are Government schools that impart French medium of education. I am glad that the Conference is held in Pondicherry University, which has an exclusive Department of French offering Post Graduate and Doctorate Programmes in French. Now that we are holding an International Conference in Puducherry, we can definitely add a new dimension to our efforts to promote francophone studies. The conference, I am sure will serve as a linking bridge for permanent ties with multicultural, multilingual Canada.

India is a unique country in the world to be blessed with multilingual, multicultural, tolerant and receptive society. Canada with two official languages is also flourishing in a multicultural environment. The two nations are macrocosms of the world for Plural identity.

Canada is a home to over a million people of Indian origin. Of them, nearly 50% are Punjabis. In Toronto and Vancouver, the population comprises of sizeable number of Punjabis so much so the second language in these cities is Punjabi. Indeed for majority in Punjab, Canada is a second home. The Punjabis in Canada share the political platform with nine Members of Parliament in Canadian Parliament apart from representations of Punjabi Legislators in Provincial Parliaments. During my visit to Canada last September to address at the Annual Conference of Council of Heritage and International Peace, held at Toronto, I was happy to note that the nation recognises the value of multicultural mosaic and values the vast wealth of knowledge brought by the immigrants including the knowledge of other languages.

Language, of course, is not only gateway for knowledge but is knowledge in itself. In our world today knowledge is one of the key factors in competitiveness. In an advanced



# Bhai Sudh Singh's first meeting with Bhai Vir Singh jee

Bhai Sudh Singh had gone to China to collect funds for a Sikh orphanage and while staying there he read Bhai Vir Singh jee's famous book Rana Surat Singh and developed extreme *Bairaag*. He used to cry in *Bairaag* while reading it and anyone else who read Rana Surat Singh too would cry while reading it. When it was first published, Bhai Vir Singh did not allow his name to be written as author and for this reason most people did not know who the author of this book was.

Bhai Sudh Singh came to Sri Amritsar Sahib and met his friend Bhai Sohan Singh Rahi who was also a companion of Bhai Vir Singh. He mentioned to Rahi jee about Rana Surat Singh and asked him if he knew who the author was. Rahi jee knew the author but since Bhai Sahib had strictly stopped his companions from disclosing his name, Rahi jee kept quiet. When Bhai Sudh Singh got a bit upset, Rahi jee said that he can't disclose the author's name but he can take him to the author.

Incidently, Bhai Vir Singh came to the place where they both were standing and from the respect that Rahi jee accorded to Bhai Vir Singh, Bhai Sudh Singh figured out that this person was the author of Rana Surat Singh. After spending some time with Rahi jee discussing some important issues, Bhai Vir Singh directly addressed Bhai Sudh Singh, "So did you save China or drown it?"

"Who am I to drown or save China. I went to there to collect funds and that's what I did", Bhai Sudh Singh responded humbly.

Bhai Vir Singh noticed that Bhai Sudh Singh was suffering from flu and asked him that he looked sick. Bhai Sudh Singh responded by confirming his sickness. At this Bhai Vir Singh said, "Shahpuriye (residents of Shahpur) are not supposed to get sick."

Bhai Sudh Singh responded, "Sukh and Dukh come as part of this body. How can Shahpuriye escape them?"

Bhai Sahib jee said, "90 out of 100 residents of Shahpur do paath of Siri Sukhmani Sahib and how can the diseases come to ones who recite Siri Sukhmani Sahib?"

Bhai Sudh Singh replied, "Siri Sukhmani Sahib cuts only mental and spiritual diseases. What relationship can it have with cutting diseases of the body? The diseases of the body occur as a result of our Karma."

Bhai Sahib lovingly asked, "So you don't do paath of Siri Sukhmani Sahib? Go read the first Ashtpadi of Siri Sukhmani Sahib."

Bhai Sudh Singh obeying Bhai Sahib's *hukam* started doing Siri Sukhmani Sahib. He had just read the first two pankitis of the first Ashtpadi "ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥ ਕਲਿ ਕਲੇਸ ਤਨ ਮਾਹਿ ਮਿਟਾਵਉ॥" that Bhai Sahib stopped him. Bhai Sahib said, "The pankiti says ਤਨ ਮਾਹਿ and not ਮਨ ਮਾਹਿ which means that Siri Sukhmani Sahib takes care of diseases of the body as well."

Bhai Sudh Singh realized that even though he did do Paath of Siri Sukhmani Sahib but in actuality he did not do Paath of it because he did not absorb the teachings of this great Baani. Bhai Vir Singh jee continued showering spiritual teachings of Gurmat for another half an hour or so. Bhai Sudh Singh realized the greatness of Siri Sukhmani Sahib and thus concluded his first meeting with Bhai Vir Singh jee.

*Courtesy : www.gurmatbibek.com*

❏ ❏ ❏ ❏ ❏

## Immortal Drink
**Amar Rasa**

Soft hands, carafe and cup
Turn sadness into smiles.
Seeing the happy face,
The carafe beings to cry.
Seeing her tears,
our good person says,
This is no better wine;
Immortal wine fills your carafe,
Bringing the dead to life,

Give us a drop from your carafe –
Let thoughts drown in the sea
Lift us up to the inebriated skies
Shatter all agendas and anxieties.
Radiant nine colours we see
As our swings to round in ecstasy!
Wafts of infinite comforts
come to embrace –
Never to return –
such is their union!

Bhai Vir Singh
*Translated by Nikky GK Singh*



industrial society and in an increasingly interdependent world, the knowledge of other languages becomes indispensable. The advent of internet has changed the lives of millions across the globe. People sharing common interests, are able to communicate with each other and exchange ideas. This has been possible not due to the lone reason of breaching of Technology barriers but also because of people today acquiring and sharing knowledge of various languages.

I learn that the deliberations and discussions at this conference will dwell on multitude aspects of energy, environment, health, multiculturalism among others. I am confident that the deliberations will put forth suggestions for better Canadian ties with the U.T. of Puducherry.

I congratulate the organizers especially Pondicherry University, Shastri Indo Canadian Institute, Government of Quebec for having conceived this conference and for organising it in such a wonderful manner.

My best wishes for the success of this conference. I also wish all the participants would enjoy their stay in Puducherry and carry along with them the pleasant memories of this coastal town.

Thank you!

❏ ❏ ❏ ❏ ❏

# Budh Gaya-Dev Gir

❖ Bhai Vir Singh

Mahant Dev Gir was the Head Mahant of all the small temples.

He was a renowned person. But he was in search of true happiness, although he was quite learned. The knowledge had given a feeling of pride to his mind and he believed in renunciation. But while deviating his mind from sentiment to renunciation, he lost the softness.

Like, when a branch of a tree gets dried up, it becomes absolutely hard and there is no flexibility left. This flexibility does not remain in it because there is no life in it.

In a living branch, there is strength and flexibility, both.

When Guru Nanak made Dev Gir understand this crux, then, his mind was awakened he got ecstasy.

The guru said: As the branch has life only when it is attached to the tree, similarly, we have real life only when we are attached with the Lord. This attachment is love of the Lord. Attachment to bad deeds is bad. Attachment to perishable things is bad.

We should love the Lord, who will live forever. We should love to do goodness. That will make a person pious.

The Lord is all sacredness. Love of the Lord makes our mind pure. Then, the Lord is all bliss. He is always happy. When we love Him, then, we shall also remain happy. it cannot give despair.

You consider the world as bad and you want to renounce it. When you love the Lord, you get above the world automatically. The world is renounced.

We are not just the mind that only thinks. We have the sensation of love in us also.

The way you have renounced the world, you have almost killed your mind. Now, no attachment can bend your mind. It has become inflexible like the broken dry branch of a tree. There is no flexibility and strength in your mind. Your mind is in disappointment without life, like the broken, dried branch of a tree. Your mind is not like the living branch of a tree, strong and flexible.

It was a new knowledge for Dev Gir. It was mind awakening. He had the mistaken belief that renouncing the world by killing the mind was the only ascetic practice to follow.

Then, he asked the guru: If, we have not to kill the mind and not to kill the senses, then what have we to do?

The guru, then, made him understand that the senses have to be stopped from doing evil. The mind should not think of evil. We have to do goodness and not do evil.

We should not kill the sentiment of love. We have only to turn it towards the Lord. We have to love the Lord. We have to love Him by reciting His name, by meditating on His name silently, by singing His hymns and praises, by praying to Him and by thanking Him.

In this way, the mind will become crystal. The intellectual mind will also become intuitive and strong. We have to control the senses with this strong intuitive mind.

We have not to kill the sentiment of love that is in us. Only, we have to change its direction towards the Lord.

When we have realized that the Lord is the all Supreme Creator, then, He is our support now.

When our mind is in recitation of the Lord's name, or attached to the Lord, or feels the Lord as our support, and this recitation or attachment or feeling of support becomes constant or incessant, then, the Lord will live with us and we will live with the Lord.

Then, our soul will be awakened and we will have eternal happiness.

In this way, our mind will remain immersed in the Lord's love and it will be awakened.

This is the crystal consciousness or the crystal soul in our body.

And this process starts with the recitation of the Lord's name with love or in other words remembrance of the Lord with love. Then, this recitation has to be in a relaxed way.

One need not do any Hath Yoga but the mind has to be reined by having faith in the Lord and support from His name.

After this discourse, the guru's eyes closed and he asked Mardana to sing a divine song.

Dev Gir got inner sensation. The Lord's name settled in his mind. He started remembering the Lord incessantly.

Earlier, he thought he was quite learned but despite his knowledge, he was in the forgetfulness of the Lord. When he gave discourses, then he talked about the Lord. But now, the Lord's name settled in his mind and it gave ecstasy to him. The mind that was wandering became tranquil.

Dev Gir got so much love for the guru that he made him stay there for many days. The guru's godly touch, the sacredness and immersion in the love of the Lord had a magical effect on Dev Gir. His soul was awakened. He got life from lifeless-ness.

The guru's command to Dev Gir is repeated once again:

'We have to love the Lord. We have to love Him by reciting His name, by meditating on His name silently, by singing His hymns and praises, by praying to Him and by thanking Him'.

Let us also recite:

O Lord, O Lord,

O Lord, O Lord,

Starting with at least five minutes a day.

*Translated by M.L.Mongia*

❑ ❑ ❑ ❑ ❑

> The mediocre teacher tells.
> The good teacher explains.
> The superior teacher demonstrates.
> The great teacher inspires.
> -William Arthur Ward




## ਨੀਤੀ ਵਾਰਤਾ

4 ਜੁਲਾਈ, 1912

**ਇਕ** ਸੂਰਨੀ ਨੇ ਬੱਚੇ ਦਿੱਤੇ ਸਨ ਅਤੇ ਆਪਣੇ ਸਾਰੇ ਬੱਚਿਆਂ ਸਣੇ ਵਾੜੇ ਵਿਚ ਰਹਿੰਦੀ ਸੀ। ਇਕ ਬਘਿਆੜ ਜਿਸਦਾ ਦਿਲ ਚਾਹੁੰਦਾ ਸੀ ਕਿ ਉਨ੍ਹਾਂ ਵਿਚੋਂ ਇਕ ਨੂੰ ਖਾਵੇ, ਪਰ ਉਸਨੂੰ ਇਸ ਕੰਮ ਲਈ ਕੋਈ ਢੰਗ ਨਹੀਂ ਸੁਝਦਾ ਸੀ। ਛੇਕੜ ਸੂਰਨੀ ਨਾਲ ਮਿਤ੍ਰਾਨਾ ਗੰਢਣ ਦੀ ਵਿਚਾਰ ਕਰਕੇ ਉਸਦੇ ਪਾਸ ਜਾਕੇ ਕਹਿਣ ਲੱਗਾ "ਅਜ ਤੇਰਾ ਕੀ ਹਾਲ ਹੈ? ਕੀ ਮੈਂ ਤੁਹਾਡੇ ਬਚਿਆਂ ਦੇ ਸੰਬੰਧ ਵਿਚ ਕੋਈ ਸੇਵਾ ਕਰ ਸਕਦਾ ਹਾਂ? ਜੇ ਤੂੰ ਬਾਹਰ ਜਾਣਾ ਚਾਹੇਂ ਅਰ ਕੁਝ ਹਵਾਖੋਰੀ ਕਰਨਾ ਚਾਹੇਂ ਤਾਂ ਭਰੋਸਾ ਰੱਖ ਜੋ ਮੈਂ ਤੇਰੇ ਬੱਚਿਆਂ ਦੀ ਤੇਰੇ ਵਾਂਗੂ ਹੀ ਰਖਿਆ ਕਰਾਂਗਾ"। ਸੂਰਨੀ ਕਹਿਣ ਲੱਗੀ "ਮੈਂ ਤੇਰਾ ਮਤਲਬ ਸਮਝਦੀ ਹਾਂ ਅਤੇ ਤੈਨੂੰ ਇਹ ਗੱਲ ਜਤਾਉਣ ਲਈ ਮੈਂ ਦਸ ਦੇਂਦੀ ਹਾਂ ਕਿ ਮੈਨੂੰ ਤੇਰੀ ਸਹਾਇਤਾ ਦੀ ਕੋਈ ਲੋੜ ਨਹੀਂ ਤੇ ਜੇ ਤੂੰ ਆਪਣੀ ਕੁਝ ਵੀ ਇੱਜ਼ਤ ਸਮਝਦਾ ਹੈਂ ਤਾਂ ਅਜ ਤੋਂ ਪਿਛੋਂ ਆਪਣਾ ਮੂੰਹ ਨਾਂ ਵਿਖਾਵੀਂ"।

**ਸਿਧਾਂਤ**

ਪਹਲਾਂ ਪਰਖ ਪੁਰਸ਼ ਦੇ ਤਾਈਂ।
ਪਿਛੋਂ ਉਸਨੂੰ ਮਿਤ੍ਰ ਬਨਾਈਂ।
ਬਿਨ ਪਰਖੇ ਨਾਂ ਕਰੀਂ ਭਰੋਸਾ।
ਇਸਤੋਂ ਪਾਸੇਂ ਦੁਖ ਬੇਦੋਸਾ।

– – –

ਹਰ ਇਕ ਸ਼ੈ ਜੋ ਚਮਕ ਆਪਣੀ
ਅੱਖਾਂ ਨੂੰ ਦਿਖਲਾਵੇ।
ਸੋਨਾਂ ਹੀ ਨਹੀਂ ਹੁੰਦਾ ਪਜਾਰੇ
ਝੂਠਾ ਬਹੁਤ ਲੁਭਾਵੇ।

❖ ਡਾ. ਚਰਨ ਸਿੰਘ

❑ ❑ ❑

## ਬਾਜਾਂ ਵਾਲਿਆ

ਸਤਿਗੁਰ ਨਾਨਕ ਪ੍ਰੀਤ,ਸਦਕੇ ਜਾਉਂ ਮੈਂ।
ਕਲਗੀਆਂ ਵਾਲੇ ਮੀਤ,ਮੋਹਿਆ ਮਾਉਂ ਮੈਂ।
ਚਲਨ ਫਿਰਨ ਦੀ ਲੱਤਾਂ, ਬਿਲਕੁਲ ਟੁੱਟੀਆਂ।
ਬੈਠੀ ਚੱਕੀ ਝੇਵਾਂ, ਬ੍ਰਾਵਾਂ ਹੁੱਟੀਆਂ॥1॥

– – –

ਅੰਦਰ ਆਯਾ ਮੀਤ, ਸਦਕੇ ਘੋਲੀ ਆਂ।
ਅਰਪਾਂ ਸਾਰੇ ਪ੍ਰਾਣ, ਕੁਝ ਨ ਬੋਲੀ ਆਂ।
ਰੋਮ ਰੋਮ ਨੂੰ ਜੀਭ, ਆਪੇ ਲੱਗ ਗਈ।
ਸ਼ੁਕਰ ਸ਼ੁਕਰ ਦੀ ਤਾਰ, ਆਪੇ ਬੱਝ ਗਈ॥2॥

– – –

ਬਾਜਾਂ ਵਾਲਾ ਨਾਮ, ਸਤਿਗੁਰ ਤੇਰੜਾ।
ਚਿੱਟਾ ਸੋਹਣਾ ਬਾਜ, ਸਤਿਗੁਰ ਤੇਰੜਾ।
ਧੰਨ ਧੰਨ ਨਿਰਮਲ ਬਾਜ, ਸਤਿਗੁਰ ਤੇਰੜਾ।
ਵਾਹ ਵਾਹ ਸੁੰਦਰ ਸਾਜ,ਹੱਥ ਵਿਚ ਤੇਰੜਾ॥3॥

– – –

ਘੋਲੀ ਵੰਞਾਂ ਨਿੱਤ, ਬਾਜਾਂ ਵਾਲਿਆ।
ਰੱਖਾਂ ਹਰ ਦਮ ਚਿੱਤ, ਬਾਜਾਂ ਵਾਲਿਆ।
ਤੂੰਹੀ ਮੇਰਾ ਮਿੱਤ, ਬਾਜਾਂ ਵਾਲਿਆ।
ਚਰਨ ਕਵਲ ਸੰਗ ਹਿਤ,ਬਾਜਾਂ ਵਾਲਿਆ॥4॥

– – –

ਧੰਨ ਧੰਨ ਪ੍ਰੀਤਮ ਜਾਨ, ਬਾਜਾਂ ਵਾਲਿਆ।
ਸਦਕੇ ਤੇ ਕੁਰਬਾਨ, ਬਾਜਾਂ ਵਾਲਿਆ।
ਘੋਲ ਘੁਮਾਈਆਂ ਲਾਲ, ਬਾਜਾਂ ਵਾਲਿਆ।
ਰੱਖੀਂ ਚਰਨਾਂ ਨਾਲ, ਬਾਜਾਂ ਵਾਲਿਆ॥5॥

(ਸੰਤੋਖ ਸਿੰਘ)

❑ ❑ ❑ ❑ ❑

## ਕਾਹ ਕੁਆਰੀ

(Maiden's Hair Fern)

ਵਾਹ ਵਾ ਤੇਰੇ ਲੰਮੇ ਲੰਮੇ
ਕਾਲੇ ਕਾਲੇ ਵਾਲ!
ਧ੍ਰੋਤੇ ਪਏ ਪੰਨਿਆਂ ਦੇ
ਸਾਵੇ ਪੱਤਾਂ ਨਾਲ;
ਲਟਕਨ ਲਟਬਾਉਰੇ
ਲੜਿੱਕਿਆਂ ਦੇ ਹਾਲ।
ਬੁੱਢੀ ਨਹੀਂ ਜੁਆਨ ਨਹਿ,
ਸਦਾ ਦਿੱਸੇਂ ਬਾਲ,
ਕੁਆਰ ਗੋਦ ਖੇਲੇਂ ਮਨੋਂ
ਪਰਨੀ ਕੁਆਰ ਨਾਲ,
ਹਰੀ ਭਰੀ ਹਰੀ ਭਰੀ
ਖੇੜੇਂ ਪੌਣ ਨਾਲ,
ਇੱਕੋ ਰੰਗ, ਇੱਕੋ ਰੂਪ,
ਸਾਵੀ ਸਾਰਾ ਸਾਲ।
ਹਰੀ ਭਰੀ, ਹਰੀ ਭਰੀ
ਸਾਵੀ ਸਾਰਾ ਸਾਲ।

---

## ਨੂਰੀ ਦਰਸ਼ਨ

ਪ੍ਰਸ਼ਨ:-

ਸੁਣ ਸੁਹਣੇ!
ਤੂੰ ਢਲ ਗਿਆਂ ਉਮਰੋਂ
ਮੱਥਾ ਪਰ ਚਮਕੰਦਾ ਏ,
ਧੌਲੇ ਹੋ ਗਏ ਕੇਸ਼ ਤੇ ਦਾੜ੍ਹਾ
ਨੂਰ ਨੈਣ ਦਮਕੰਦਾ ਏ,
ਵਾਜ ਤੇਰੀ ਭਰਵੀਂ ਤੇ ਗੋਰੀ
ਮੋਇਆਂ ਨੂੰ ਜਿੰਦ ਪਾਂਦੀ ਏ,
ਸੂਰਤ ਤੇਰੀ ਔਲੀ ਮੌਲੀ
(ਪਰ) ਸੁਹਜ ਸੁਹਜ ਵਿਗਸੰਦਾ ਏ?

ਉੱਤਰ:-

ਸੁਣ ਗਭਰੂ! ਮੈਂ ਤੇਰੀ ਉਮਰੇ
ਨਿਜ ਬਲ ਤਈਂ ਸੰਭਾਲਿਆ ਹੈ,
ਊਰਧ-ਗਾਮੀ ਹੋ ਉਸ ਮੱਥੇ
ਤੇਜ ਇਕ ਸੁਹਣਾ ਲਾ ਲਿਆ ਹੈ,
ਨੈਣੀਂ ਜੋਤ ਭਰੀ ਹੈ ਉਸਨੇ,
ਗੌਰਵ ਬਾਣੀ ਲਾਇਆ ਸੂ,
ਸਿਰ ਨੂੰ ਵਿੱਚ ਸਰੂਰਾਂ ਰੱਖੇ
ਚਰਨੀਂ ਕਦੇ ਛੁਹਾ ਲਿਆ ਹੈ।

*- ਪੁਸਤਕ, ਸਾਹਿਤਕ ਕਲੀਆਂ*



ੴ

ਸ੍ਰੀ ਵਾਹਿਗੁਰੂ ਜੀ ਕੀ ਫਤਹਿ॥



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

[ਗੁਰੂ ਗ੍ਰੰਥ ਸਾਹਿਬ ਅੰਗ-੪੧੬, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ-੨੬੧੫]

ਆਸਾ ਮਹਲਾ ੧, ਅਸਟਪਦੀ-੯

(ਸ਼ਬਦ ਦੀ ਪਿਛਲੇ ਅੰਕ ਤੋਂ ਅਗੇ ਦੀ ਵਿਆਖਿਆ)

| ਮੂਲ | ਅਰਥ |
|---|---|
| **ਦੇਖਿ ਅਚਰਜੁ ਰਹੇ ਬਿਸਮਾਦਿ॥ ਘਟਿ ਘਟਿ ਸੁਰ ਨਰ ਸਹਜ ਸਮਾਧਿ॥ ਭਰਿਪੁਰਿ ਧਾਰਿ ਰਹੇ ਮਨ ਮਾਹੀ॥ ਤੁਮ ਸਮਸਰਿ ਅਵਰੁ ਕੋ ਨਾਹੀ॥੬॥** | [ਇਹ ਆਖਦਿਆਂ ਸਨਮੁਖ ਦੀਦਾਰੇ 'ਅਸਚਰਜ ਰੂਪੰ' ਵਿਚ ਝਲਕਾ ਵੱਜਾ ਤੇ ਬੋਲੇ:] (ਤੇਰੇ) ਅਸਚਰਜ (ਰੂਪ) ਨੂੰ ਦੇਖਕੇ ਵਿਸਮਾਦ ਹੋ ਰਿਹਾ ਹਾਂ। (ਤੇਰੀ) ਸਹਜ ਸਮਾਧੀ ਦੇਵਤਿਆਂ ਤੇ ਮਨੁੱਖਾਂ ਦੇ ਹਿਰਦੇ ਹਿਰਦੇ ਵਿਚ (ਲੱਗੀ ਹੋਈ ਹੈ। ਆਪ ਸਾਰੇ) ਵਜਾਪਕ ਹੋ ਰਹੇ ਹੋ (ਤੇ ਆਪਣੇ) ਮਨ ਵਿਚ ਸਭ ਕਿਸੇ ਨੂੰ ਸੰਭਾਲ ਰਹੇ ਹੋ। (ਹੇ ਅਸਚਰਜ ਰੂਪ!) ਤੁਹਾਡੇ ਤੁੱਲ ਦਾ ਹੋਰ ਦੂਜਾ ਕੋਈ ਨਹੀਂ ਹੈ॥੬॥ |
| **ਜਾ ਕੀ ਭਗਤਿ ਹੇਤੁ ਮੁਖਿ ਨਾਮੁ॥ ਸੰਤ ਭਗਤ ਕੀ ਸੰਗਤਿ ਰਾਮੁ॥ ਬੰਧਨ ਤੋਰੇ ਸਹਜਿ ਧਿਆਨੁ॥ ਛੂਟੈ ਗੁਰਮੁਖਿ ਹਰਿ ਗੁਰ ਗਿਆਨੁ॥੭॥** | [ਹੁਣ ਦੱਸਦੇ ਹਨ ਕਿ ਉਹ ਅਸਚਰਜ ਰੂਪ ਸਤਿਸੰਗ ਵਿਚ ਵੱਸਦਾ ਹੈ:-] ਜਿਸ (ਰਾਮ) ਦੀ ਭਗਤੀ ਦੀ ਖ਼ਾਤਰ ਮੂੰਹ ਵਿਚ ਨਾਮ (ਵੱਸਦਾ ਹੈ) ਉਹ ਰਾਮ ਸੰਤ ਭਗਤ ਦੀ ਸੰਗਤਿ ਵਿਚੋਂ (ਲੱਭ ਪੈਂਦਾ ਹੈ। ਉਹ) ਬੰਧਨ ਤੋੜ ਦੇਂਦਾ ਹੈ ਤੇ ਸਹਜ ਵਿਚ ਧਿਆਨ ਨੂੰ (ਜੋੜ ਦੇਂਦਾ ਹੈ, ਐਉਂ ਜੀਵ) ਗੁਰੂ ਦੇ ਦਿੱਤੇ ਹਰੀ ਗਿਆਨ (ਨੂੰ ਪਾਕੇ) ਗੁਰਮੁਖ ਬਣਕੇ ਮੁਕਤ ਹੋ ਜਾਂਦਾ ਹੈ॥੭॥ |
| **ਨਾ ਜਮਦੂਤ ਦੂਖੁ ਤਿਸੁ ਲਾਗੈ॥ ਜੋ ਜਨੁ ਰਾਮ ਨਾਮਿ ਲਿਵ ਜਾਗੈ॥ ਭਗਤਿ ਵਛਲੁ ਭਗਤਾ ਹਰਿ ਸੰਗਿ॥ ਨਾਨਕ ਮੁਕਤਿ ਭਏ ਹਰਿ ਰੰਗਿ॥੮॥੯॥** | (ਸਿੱਟੇ ਦੀ ਗੱਲ ਇਹ ਹੈ ਕਿ) ਜੋ ਪੁਰਖ ਰਾਮ ਨਾਮ ਦੀ ਲਿਵ (ਦੁਆਰਾ) ਜਾਗ੍ਰਤ ਵਿਚ ਆ ਗਿਆ ਹੈ ਉਸ ਨੂੰ ਜਮ ਦੂਤ ਦਾ ਦੁਖ ਨਹੀਂ ਲੱਗਦਾ, (ਕਿਉਂਕਿ) ਭਗਤ ਵਛਲ ਹਰੀ ਭਗਤਾਂ ਦੇ (ਸਦਾ) ਅੰਗ ਸੰਗ ਰਹਿੰਦਾ ਹੈ, (ਇਸ ਕਰਕੇ) ਹੇ ਨਾਨਕ! (ਭਗਤ) ਹਰੀ ਦੇ ਪ੍ਰੇਮ ਨਾਲ ਹੀ ਮੁਕਤ ਹੋ ਜਾਂਦੇ ਹਨ॥੮॥੯॥ |

## ਆਧਾ ਸਿੱਖ ਆਧਾ ਰੋਹੇਲਾ

ਆ ਲੱਗਦਾ ਸੀ। ਉਸ ਤੋਂ ਅੱਗੇ ਇਕ ਹੋਰ ਰੋਹੇਲਾ ਸਰਦਾਰ, ਹਾਫਜ਼ ਰਹਿਮਾਨ ਖ਼ਾਨ ਦਾ ਦੇਸ਼ ਸੀ ਜੋ ਕਿ ਸ਼ੁਜਾਉਲ-ਦੌਲਾ, ਨਵਾਬ ਅਵਧ ਦੇ ਇਲਾਕੇ ਨਾਲ ਜਾ ਮਿਲਦਾ ਸੀ। ਰੋਹੇਲੇ ਰਲ ਮਿਲ ਕੇ ਇਕ ਲੱਖ ਘੁੜ ਚੜ੍ਹਾ ਤੇ ਇਕ ਲੱਖ ਪਿਆਦਾ ਰਣਭੂਮੀ ਵਿਚ ਲਿਆ ਸਕਦੇ ਸਨ, ਪਰੰਤੂ ਇਹ ਰੋਹੇਲੇ ਸਿਪਾਹੀ ਚੰਗੀ ਤਰ੍ਹਾਂ ਹਥਿਆਰਬੰਦ ਨਹੀ ਸਨ। ਜ਼ਾਬਤਾ ਖ਼ਾਨ ਦੇ ਸਿੰਘ ਸਜਣ ਪਿਛੋਂ ਬਾਕੀ ਰੋਹੇਲੇ ਸਰਦਾਰਾਂ ਨੇ ਉਸ ਦੀ ਜੱਥੇਦਾਰੀ ਹੇਠਾਂ ਰਣਭੂਮੀ ਵਿਚ ਆਉਣ ਤੋਂ ਇਨਕਾਰ ਕਰ ਦਿੱਤਾ, ਪਰ ਖ਼ਾਲਸੇ ਦਾ ਇਤਨਾ ਦਬ-ਦਬਾ ਉਸ ਵੇਲੇ ਸੀ ਕਿ ਕਿਸੇ ਨੂੰ ਏਨਾ ਹੌਂਸਲਾ ਨਾ ਪਿਆ ਕਿ ਜ਼ਾਬਤਾ ਖ਼ਾਨ ਦੇ ਇਲਾਕੇ ਦੀ ਇਕ ਇੰਚ ਜ਼ਮੀਨ 'ਤੇ ਵੀ ਕਬਜ਼ਾ ਕਰੇ ਜਾਂ ਉਸ ਨੂੰ ਕਿਸੇ ਹੋਰ ਢੰਗ ਨਾਲ ਵੰਗਾਰੇ।

-8-

ਸਰਦਾਰ ਧਰਮ ਸਿੰਘ, ਉਰਫ਼ ਜ਼ਾਬਤਾ ਖ਼ਾਨ ਹੁਣ ਬੁੱਢਾ ਹੋ ਰਿਹਾ ਸੀ। ਉਸ ਦਾ ਪੁੱਤਰ ਗੁਲਾਮ ਕਾਦਰ ਨਵਾਬ ਅਵਧ ਦੇ ਹੱਥਾਂ ਤੇ ਚੜ੍ਹ ਗਿਆ ਸੀ, ਜਿਸ ਨੇ ਕਿ ਉਸ ਨੂੰ ਬਹੁਤ ਸਾਰਾ ਧਨ, ਕੁਝ ਸੁੰਦਰੀਆਂ ਅਤੇ ਪੰਜ ਹਜ਼ਾਰੀ ਦਾ ਮਨਸਬ ਦੇ ਕੇ ਆਪਣੇ ਵੱਲ ਕਰ ਲਿਆ ਹੋਇਆ ਸੀ। ਇਸ ਸਮੇਂ ਜ਼ਾਬਤਾ ਖ਼ਾਨ ਨੇ ਜਮਨਾ ਪਾਰ ਖ਼ਾਲਸੇ ਨੂੰ ਬੇਨਤੀ ਕੀਤੀ ਅਤੇ ਉਥੋਂ ਗਿਆਰਾਂ ਸੌ ਘੁੜ-ਚੜ੍ਹਿਆਂ ਦਾ ਇਕ ਜੱਥਾ ਰੋਹੇਲੇ ਸਰਦਾਰ ਦੀ ਮਦਦ ਕਰਨ ਵਾਸਤੇ ਆਇਆ। ਧਰਮ ਸਿੰਘ ਨੇ ਇਸ ਜੱਥੇ ਨੂੰ ਪੱਥਰ ਗੜ੍ਹ ਨਾਮੀ ਕਿਲ੍ਹੇ ਵਿਚ ਮੁਕੀਮ ਕਰ ਦਿੱਤਾ। ਜਾਪਦਾ ਹੈ ਕਿ ਧਰਮ ਸਿੰਘ ਦਾ ਮਨਸ਼ਾ ਇਸ ਵੇਲੇ ਅਵਧ ਦੇ ਨਵਾਬ ਵੱਲੋਂ ਆਪਣੇ ਹੱਕਾਂ ਦੀ ਰਖਵਾਲੀ ਕਰਨ ਦਾ ਸੀ। ਇਹ ਪਤਾ ਨਹੀਂ ਲੱਗਾ ਕਿ ਕਿਉਂ, ਪਰ ਅਗਲੇ ਸਾਲ ਇਹ ਗਿਆਰਾਂ ਸੌ ਘੁੜ-ਚੜ੍ਹਿਆਂ ਦਾ ਜੱਥਾ ਪੱਥਰ ਗੜ੍ਹ ਕਿਲ੍ਹੇ ਨੂੰ ਛੱਡ ਕੇ ਜਮਨਾ ਟੱਪ ਆਇਆ। ਸੰਨ 1784 ਦੀਆਂ ਗਰਮੀਆਂ ਵਿਚ ਧਰਮ ਸਿੰਘ ਨੇ ਇਕ ਦਰਦ ਭਰੀ ਅਰਦਾਸ ਕਰਮ ਸਿੰਘ ਨਿਰਮਲ ਵੱਲ ਲਿਖੀ ਜੋ ਕਿ ਉਸ ਵੇਲੇ ਬੁੜੀਏ ਡੇਰਾ ਘੱਤੀ ਬੈਠਾ ਸੀ। ਜਾਪਦਾ ਇਹ ਹੈ ਕਿ ਮੁਸਲਮਾਨ ਰੋਹੇਲੇ ਸਰਦਾਰਾਂ ਨੇ ਤਅੱਸਬ ਦੇ ਕਾਰਨ ਧਰਮ ਸਿੰਘ ਲਈ ਬਹੁਤ ਮੁਸ਼ਕਲਾਂ ਪੈਦਾ ਕਰ ਦਿੱਤੀਆਂ ਸਨ ਅਤੇ ਇਸ ਵੇਲੇ ਉਹ ਸੱਚੀਂ-ਮੁੱਚੀਂ ਮੁਸ਼ਕਲ ਵਿੱਚ ਸੀ। ਆਪਣੀ ਅਰਦਾਸ ਵਿੱਚ ਉਹ ਲਿਖਦਾ ਹੈ: "ਤੁਸੀਂ ਆਦਮੀ ਛੇਤੀ ਭੇਜੋ। ਤੁਹਾਡੀ ਸਹਾਇਤਾ ਤੋਂ ਬਿਨਾਂ ਮੈਨੂੰ ਕੋਈ ਠਾਹਰ ਨਹੀਂ। ਮੇਰਾ ਘਰ ਤੁਹਾਡਾ ਘਰ ਹੈ ਅਤੇ ਤੁਹਾਡਾ ਹੁਕਮ ਮੇਰੇ ਸਿਰ ਮੱਥੇ।" ਜਾਪਦਾ ਇਉਂ ਹੈ ਕਿ ਜ਼ਾਬਤਾ ਖ਼ਾਨ ਨੂੰ ਅਤਿ ਲੋੜੀਂਦੀ ਮਦਦ ਸਮੇਂ ਸਿਰ ਨਹੀਂ ਪੁੱਜੀ ਅਤੇ ਇਕ ਦਿਨ ਰਾਜਨੀਤੀ ਵਿਚਾਰ ਕੇ ਜੁੰਮੇਂ ਵਾਲੇ ਦਿਨ ਉਹ ਜਾਮਾ ਮਸਜਦ ਵਿੱਚ ਨਮਾਜ਼ ਪੜ੍ਹਨ ਚਲਾ ਗਿਆ। ਇਹ ਕੋਈ ਭੇਦ ਨਹੀਂ ਸੀ ਕਿ ਉਸੇ ਸਵੇਰ ਉਹ ਗੁਰੂ ਗਰੰਥ ਸਾਹਿਬ ਦਾ ਪਾਠ ਸ੍ਰਵਨ ਕਰਕੇ ਆਇਆ ਸੀ, ਜਿਸ ਉਤੇ ਸ਼ਹਿਰ ਦੇ ਇਕ ਵੇਹਲੜ ਨੇ ਇਕ ਦੋਹੜਾ ਘੜ ਕੇ ਪ੍ਰਚੱਲਤ ਕਰ ਦਿੱਤਾ:

ਐਸਾ ਏਕ ਗੁਰੂ ਕਾ ਚੇਲਾ,
ਆਧਾ ਸਿੱਖ ਆਧਾ ਰੋਹੇਲਾ।

21 ਜਨਵਰੀ 1785 ਨੂੰ ਬਿਰਧ ਅਵਸਥਾ ਵਿਚ ਦੁੱਖਾਂ ਦੇ ਭਾਰ ਹੇਠਾਂ ਦਬਿਆ ਹੋਇਆ ਅਤੇ ਚਵ੍ਹਾਂ ਪਾਸਿਆਂ ਤੋਂ ਸ਼ਰੀਕਾਂ ਨਾਲ ਘਿਰਿਆ ਹੋਇਆ, ਆਪਣੇ ਨਵੇਂ ਧਰਮ-ਭਰਾਵਾਂ ਦਾ ਵਿਸਾਰਿਆ ਹੋਇਆ, ਸਰਦਾਰ ਧਰਮ ਸਿੰਘ ਉਰਫ਼ ਜ਼ਾਬਤਾ ਖ਼ਾਨ, ਗੌਸ ਗੜ੍ਹ ਦੇ ਕਿਲ੍ਹੇ ਵਿੱਚ, ਜਿਸ ਦਾ ਨਾਮ ਕਿ ਉਸ ਨੇ ਸ਼ਰਧਾ ਨਾਲ, ਗੁਰੂ ਗੜ੍ਹ ਰੱਖ ਦਿੱਤਾ ਸੀ, ਕੁਲ ਦੋ ਦਿਨ ਬੀਮਾਰ ਰਹਿ ਕੇ ਦਿਲ ਦੀ ਹਰਕਤ ਬੰਦ ਹੋਣ ਨਾਲ ਗੁਰ ਪੁਰੀ ਨੂੰ ਸਿਧਾਰ ਗਿਆ।

❑ ❑ ❑ ❑ ❑

'KHALSA SAMACHAR' New Delhi. Office of Posting NDGPO-110001 (Thursday-Friday) R.No.50825/90DL(ND)-11/6035/2012-13-14
Published & printed by Dr.J.S. Neki on behalf of Bhai Vir Singh Sahitya Sadan, Bhai Vir Singh Marg, Gole Market, New Delhi-1100 01 and printed at Print Media, 1331 Chowk Sangatrashan, Paharganj, New Delhi.
Editor Dr. J.S. Neki. Phone 011-23363510, Email:info@bvsss.org www.bvsss.org
ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ ਵਲੋਂ ਪ੍ਰਕਾਸ਼ਕ ਤੇ ਛਾਪਕ ਡਾ. ਜਸਵੰਤ ਸਿੰਘ ਨੇਕੀ ਨੇਂ ਪ੍ਰਿੰਟ ਮੀਡੀਆ, 1331 ਚੌਂਕ ਸੰਗਤਰਾਸ਼ਾ, ਪਹਾੜ ਗੰਜ, ਨਵੀਂ ਦਿੱਲੀ-55 ਤੋਂ ਛਪਵਾਇਆ।
ਸੰਪਾਦਕ: ਡਾ.ਜਸਵੰਤ ਸਿੰਘ ਨੇਕੀ। [ਲੇਖਕਾਂ ਦੇ ਨਿਜੀ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ]

# ਖਬਰ-ਸਾਰ

## ਫਾਜ਼ਿਲਕਾ ਤੋਂ 'ਪੰਜਾਬ ਹਰਿਆਲੀ ਮੁਹਿੰਮ' ਸ਼ੁਰੂ

ਪੰਜਾਬ ਨੂੰ ਹਰਾ-ਭਰਾ ਅਤੇ ਪ੍ਰਦੂਸ਼ਣਰਹਿਤ ਬਣਾਉਣ ਲਈ ਮੁਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਨੇ ਫਾਜ਼ਿਲਕਾ ਤੋਂ ਪੰਜਾਬ ਹਰਿਆਲੀ ਮੁਹਿੰਮ ਦੀ ਸ਼ੁਰੂਆਤ ਕੀਤੀ। ਉਨ੍ਹਾਂ ਪਿੰਡ ਪੂਰਨ ਪੱਟੀ ਨੇੜੇ ਮਲੋਟ-ਫਾਜ਼ਿਲਕਾ ਰੋਡ ਤੇ ਤ੍ਰਿਵੈਣੀ ਦਾ ਬੂਟਾ ਲਾ ਕੇ ਮੁਹਿੰਮ ਦੀ ਸ਼ੁਰੂਆਤ ਕੀਤੀ। ਇਸ ਮੁਹਿੰਮ ਦਾ ਉਦੇਸ਼ 7 ਫੀਸਦੀ ਮੌਜੂਦਾ ਜੰਗਲਾਂ ਹੇਠ ਰਕਬੇ ਨੂੰ ਵਧਾ ਕੇ ਅਗਲੇਰੇ ਦਸਾਂ ਵਰ੍ਹਿਆਂ 'ਚ ਦੁਗਣਾ ਕਰਨਾ ਹੈ। ਉਨ੍ਹਾਂ ਪੰਜਾਬ ਦੇ ਸਮੂਹ ਲੋਕਾਂ ਨੂੰ ਅਤੇ ਇਥੋਂ ਦੀਆਂ ਧਾਰਮਕ-ਸਮਾਜਕ ਜਥੇਬੰਦੀਆਂ ਨੂੰ ਇਸ ਕੰਮ 'ਚ ਸਹਿਯੋਗੀ ਹੋਣ ਦੀ ਅਪੀਲ ਕੀਤੀ। ਉਨ੍ਹਾਂ ਕਿਸਾਨਾਂ ਨੂੰ ਆਪਣੇ ਕੁਲ ਰਕਬੇ ਦੇ 33 ਫੀਸਦੀ ਬੂਟੇ ਲਾਉਣ ਦੀ ਅਪੀਲ ਕੀਤੀ। ਉਨ੍ਹਾਂ ਲੋਕਾਂ ਨੂੰ ਸਿਰਫ਼ ਰੁਖ ਲਾਉਣ ਤਕ ਮਹਿਦੂਦ ਨਾ ਰਹਿਕੇ ਇਸਦੀ ਸਾਰ-ਸੰਭਾਲ ਦੀ ਵੀ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਪੰਜਾਬ ਸਰਕਾਰ ਨੇ ਇਸ ਮੁਹਿੰਮ ਤਹਿਤ ਮਿਥੇ ਗਏ ਬਜਟ ਨੂੰ ਹੁਣ ਦੁਗਣਾ ਕਰ ਦਿਤਾ ਹੈ ਤੇ ਸਰਕਾਰ ਇਸ ਮੁਹਿੰਮ ਤਹਿਤ ਸਰਵੇ ਕਰਵਾ ਕੇ ਜਿਥੇ ਜਿਥੇ ਲੋੜ ਮਹਿਸੂਸ ਹੋਏਗੀ ਉਨ੍ਹਾਂ ਥਾਵਾਂ ਤੇ ਰੁੱਖ ਲਗਾਏਗੀ। ਪੰਜਾਬ ਵਿਚ ਵਧ ਤੋਂ ਵਧ ਰੁਖ ਲਾਉਣਾ ਅਤੇ ਜੰਗਲ ਖੇਤਰ ਨੂੰ ਵਧਾਉਣਾ ਇਸ ਸਮੇਂ ਪ੍ਰਾਂਤ ਦੀ ਇਕ ਬਹੁਤ ਵਡੀ ਲੋੜ ਹੈ ਜਿਸਨੂੰ ਕਿ ਸ਼ਾਇਦ ਸਰਕਾਰ ਨੇ ਮਹਿਸੂਸ ਕਰਦਿਆਂ ਹੰਭਲਾ ਮਾਰਦਿਆਂ ਸ਼ੁਰੂਆਤ ਕੀਤੀ ਹੈ।

-0-

## ਅੰਮ੍ਰਿਤਸਰ 'ਚ ਪੰਜਸਾਲਾ ਮੁਹਿੰਮ 'ਈਕੋ ਅੰਮ੍ਰਿਤਸਰ 2017' ਦੀ ਸ਼ੁਰੂਆਤ

ਅਮਰੀਕਾ ਅਧਾਰਤ ਜਥੇਬੰਦੀ ਈਕੋ ਸਿੱਖ ਨੇ ਅੰਮ੍ਰਿਤਸਰ ਸ਼ਹਿਰ ਨੂੰ ਹਰਿਆ-ਭਰਿਆ ਤੇ ਪ੍ਰਦੂਸ਼ਣ ਮੁਕਤ ਬਣਾਉਣ ਲਈ ਪੰਜ ਸਾਲਾ ਮੁਹਿੰਮ 'ਈਕੋ ਅੰਮ੍ਰਿਤਸਰ 2017' ਦੀ ਸ਼ੁਰੂਆਤ ਕੀਤੀ ਹੈ। ਈਕੋ ਸਿੱਖ ਸੰਸਥਾ ਇਸ ਪ੍ਰਾਜੈਕਟ ਨੂੰ ਜ਼ਿਲਾ ਪ੍ਰਸਾਸ਼ਨਾਂ, ਸ਼੍ਰੋਮਣੀ ਕਮੇਟੀ ਤੇ ਹੋਰ ਜਥੇਬੰਦੀਆਂ ਦੇ ਸਹਿਯੋਗ ਨਾਲ ਚਲਾਏਗੀ। ਸੰਸਥਾ ਨੇ 2017 ਵਿਚ ਆਉਣ ਵਾਲੇ ਅੰਮ੍ਰਿਤਸਰ ਦੇ 440ਵੇਂ ਸਥਾਪਨਾ ਦਿਵਸ ਤਕ ਆਪਣੇ ਈਕੋ ਪ੍ਰਾਜੈਕਟ ਨੂੰ ਪੂਰਨ ਕਰਨ ਦਾ ਟੀਚਾ ਮਿਥਿਆ ਹੈ। ਇਸ ਮੁਹਿੰਮ ਤਹਿਤ ਸੰਸਥਾ ਵਲੋਂ ਛੇ ਨੁਕਾਤੀ ਏਜੰਡਾ ਤਿਆਰ ਕੀਤਾ ਗਿਆ ਹੈ ਜੋ ਕਿ ਸ਼ਹਿਰ ਦੀਆਂ ਧਾਰਮਕ, ਸਿਆਸੀ, ਸਮਾਜਕ ਅਤੇ ਹੋਰ ਸਵੈ ਸੇਵੀ ਜਥੇਬੰਦੀਆਂ ਦੇ ਸਹਿਯੋਗ ਨਾਲ ਲਾਗੂ ਕੀਤਾ ਜਾਵੇਗਾ। ਇਸ ਵਿਚ ਸ਼ਹਿਰ ਵਿਚ ਵਧੇਰੇ ਰੁੱਖ ਲਾਉਣਾ, ਅਦਾਰਿਆਂ 'ਚ ਰਵਾਇਤੀ ਊਰਜਾ ਦੀ ਥਾਂ ਸੂਰਜੀ ਊਰਜਾ ਤੇ ਬਾਇਓ ਗੈਸ ਲਈ ਲੋਕਾਂ ਨੂੰ ਪ੍ਰੇਰਤ ਕਰਨਾ, ਪਾਣੀ ਪੱਧਰ ਨੂੰ ਉਚਾ ਕਰਨ ਲਈ ਮੀਂਹ ਦੇ ਪਾਣੀ ਨੂੰ ਬਚਾਉਣ ਦਾ ਯਤਨ, ਸੀਵਰੇਜ ਦੇ ਪਾਣੀ ਨੂੰ ਸਾਫ ਕਰਨ ਲਈ ਟਰੀਟਮੈਂਟ ਪਲਾਂਟ ਤੇ ਕੂੜਾ ਕਰਕਟ ਦੀ ਸਮੱਸਿਆ ਲਈ ਕੂੜਾ ਕਰਕਟ ਪ੍ਰਬੰਧ ਪਲਾਂਟ ਲਈ ਸਰਕਾਰ ਤੇ ਜ਼ੋਰ ਪਾਉਣਾ ਆਦਿ ਸ਼ਾਮਲ ਹਨ। ਇਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਵਾਤਾਵਰਨ ਪ੍ਰੇਮੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਵਲੋਂ ਇਸ ਵੇਲੇ ਬਿਆਸ ਤੋਂ ਅੰਮ੍ਰਿਤਸਰ ਤਕ ਆਉਂਦੇ ਕੌਮੀ ਸ਼ਾਹ ਰਾਹ ਨੂੰ ਹਰਿਆ-ਭਰਿਆ ਬਣਾਉਣ ਲਈ ਰੁੱਖ ਲਾਉਣ ਦੀ ਮੁਹਿੰਮ ਜਾਰੀ ਹੈ।

-0-

## ਗਜ਼ਲਗੋ ਅਜਾਇਬ ਚਿੱਤਰਕਾਰ ਦਾ ਵਿਛੋੜਾ



ਪੰਜਾਬੀ ਦੇ ਉਘੇ ਸ਼ਾਇਰ ਅਤੇ ਗਜ਼ਲਗੋ ਅਜਾਇਬ ਚਿੱਤਰਕਾਰ ਦਾ 2 ਜੁਲਾਈ ਨੂੰ ਦੇਹਾਂਤ ਹੋ ਗਿਆ। ਪਿੰਡ ਘਵੱਦੀ (ਜ਼ਿਲਾ ਲੁਧਿਆਣਾ) ਵਿਖੇ ਜਨਮੇ ਅਜਾਇਬ ਚਿਤਰਕਾਰ ਪਹਿਲਾਂ ਡਰਾਇੰਗ ਮਾਸਟਰ ਰਹੇ। ਫਿਰ ਆਪ ਸੰਪਾਦਕ ਬਣੇ ਤੇ 1959 ਤੋਂ 1965 ਤਕ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਵਿਚ ਸੀਨੀਅਰ ਆਰਟਿਸਟ ਦੇ ਪਦ ਤੇ ਸੁਭਾਇਮਾਨ ਰਹੇ। ਅਜਾਇਬ ਨੇ ਪੰਜਾਬੀ ਤੋਂ ਇਲਾਵਾ ਉਰਦੂ ਵਿਚ ਵੀ ਗਜ਼ਲਾਂ ਲਿਖੀਆਂ। 'ਆਬਸ਼ਾਰ' ਆਪਦਾ ਪ੍ਰਮੁੱਖ ਉਰਦੂ ਗਜ਼ਲ ਸੰਗ੍ਰਹਿ ਹੈ। ਪੰਜਾਬੀ ਵਿਚ ਆਪਨੇ 20 ਮੌਲਿਕ ਪੁਸਤਕਾਂ ਦੀ ਰਚਨਾ ਕੀਤੀ, 4 ਸੰਸਾਰ ਪ੍ਰਸਿੱਧ ਪੁਸਤਕਾਂ ਦਾ ਅਨੁਵਾਦ ਕੀਤਾ ਅਤੇ 50 ਤੋਂ ਵੱਧ ਬਾਲ ਪੁਸਤਕਾਂ ਰਚੀਆਂ। ਆਵਾਜ਼ਾਂ ਦੇ ਰੰਗ, ਨਗਮੇ ਦਾ ਲਿਬਾਸ, ਸੁਪਨਿਆਂ ਦਾ ਟਾਪੂ ਆਪਦੇ ਪ੍ਰਮੁੱਖ ਗਜ਼ਲ ਸੰਗ੍ਰਹਿ ਹਨ। ਆਪਨੇ ਸਾਹਿਤਕ ਸ੍ਵੈਜੀਵਨੀ ਵੀ ਲਿਖੀ ਤੇ ਸੰਸਾਰ ਪ੍ਰਸਿੱਧ ਰਚਨਾਵਾਂ ਜਿਵੇਂ ਗੀਤਾਂਜਲੀ, ਮੇਘਦੂਤ ਆਦਿ ਦਾ ਪੰਜਾਬੀ 'ਚ ਕਾਵਿ-ਅਨੁਵਾਦ ਵੀ ਕੀਤਾ। ਆਪਨੂੰ ਕਈ ਮਾਨ-ਸਨਮਾਨ ਵੀ ਮਿਲੇ ਜਿਨ੍ਹਾਂ ਵਿਚੋਂ ਕਰਤਾਰ ਸਿੰਘ ਧਾਲੀਵਾਲ ਪੁਰਸਕਾਰ, ਸਾਹਿਰ ਲੁਧਿਆਣਵੀ ਪੁਰਸਕਾਰ, ਪੰਜਾਬੀ ਸਾਹਿਤ ਸ਼੍ਰੋਮਣੀ ਪੁਰਸਕਾਰ ਆਦਿ ਸ਼ਾਮਲ ਹਨ। ਆਪਦੇ ਸਦੀਵੀ ਵਿਛੋੜੇ ਤੇ ਪੰਜਾਬੀ ਸਾਹਿਤ ਸਭਾਵਾਂ, ਲੇਖਕਾਂ ਤੇ ਅਦੀਬਾਂ ਨੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਆਪ ਪੰਜਾਬੀ ਤੇ ਉਰਦੂ ਅਦਬ ਦਾ ਅਨਮੋਲ ਖਜ਼ਾਨਾ ਸਨ।

❑ ❑ ❑ ❑ ❑